2. **Maulvi Abdul Ghani Dar :**

In line 5, for "four years" substitute "ten years".

ਗਿਆਨੀ ਬਖ਼ਤਾਵਰ ਸਿੰਘ 'ਰਾਏ' (ਗੁਰੂ ਹਰ ਸਹਾਏ) : ਸਪੀਕਰ ਸਾਹਿਬ, ਪਹਿਲੀ ਬੇਨਤੀ ਮੇਰੀ ਇਹ ਹੈ ਕਿ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਅਤੇ ਬਜਟ ਤੇ ਬੋਲਣ ਲਈ ਅਜੇ ਮੌਕਾ ਨਹੀਂ ਦਿਤਾ ਗਿਆ ਹੈ । ਇਸ ਲਈ ਮੈਨੂੰ ਅਜ ਭਾਵੇਂ ਵਕਤ ਥੋੜ੍ਹਾ ਦਿਉ ਲੇਕਿਨ ਕਲ ਨੂੰ ਮੈਨੂੰ ਜ਼ਰੂਰ ਵਕਤ ਦਿਤਾ ਜਾਵੇ । ਇਹ ਨਾ ਹੋਵੇ ਕਿ ਤੁਸੀਂ ਮੈਨੂੰ ਕਲ ਨੂੰ ਕਹੋ ਕਿ ਗਿਆਨੀ ਜੀ ਤੁਸੀਂ ਪਹਿਲਾਂ ਕਾਫੀ ਬੋਲ ਚੁਕੇ ਹੋ ਇਸ ਲਈ ਹੁਣ ਸਮਾਂ ਨਹੀਂ ਮਿਲੇਗਾ । ਇਸ ਚੀਜ਼ ਦਾ ਜ਼ਰੂਰ ਖ਼ਿਆਲ ਰਖਿਆ ਜਾਵੇ ।

ਸਪੀਕਰ ਸਾਹਿਬ, ਇਹ ਜੋ ਮਤਾ ਸਰਦਾਰ ਆਤਮਾ ਸਿੰਘ ਹੋਰੀਂ ਇਥੇ ਪੇਸ਼ ਕੀਤਾ ਹੈ ਮੈਂ ਸਮਝਦਾ ਹਾਂ ਕਿ ਇਹ ਇਸ ਮੁਲਕ ਲਈ ਉਤਨਾ ਹੀ ਜ਼ਰੂਰੀ ਹੈ ਜਿਤਨਾ ਕਿ ਖਾਣਾ ਅਤੇ ਪਹਿਨਣਾ । ਇਸ ਸੰਬੰਧ ਵਿਚ ਮੈਂ ਵੀ ਇਕ ਮਤਾ ਇਸ ਹਾਊਸ ਵਿਚ ਪੇਸ਼ ਕੀਤਾ ਸੀ । ਲੇਕਿਨ ਮਨਿਸਟਰ ਸਾਹਿਬ ਨੇ assurance ਦਿਤੀ ਸੀ ਕਿ ਗਿਆਨੀ ਜੀ ਇਹ ਮਤਾ ਵਾਪਸ ਲੈ ਲਉ ਅਸੀਂ ਕਾਰਵਾਈ ਕਰਾਂਗੇ ਅਤੇ ਮੈਂ ਉਨ੍ਹਾਂ ਦੇ ਯਕੀਨ ਦਿਵਾਉਣ ਤੇ ਉਸਨੂੰ ਵਾਪਸ ਲੈ ਲਿਆ ਸੀ । ਮੈਨੂੰ ਇਹ ਗਲ ਦਸਣ ਵਿਚ ਖੁਸ਼ੀ ਹੁੰਦੀ ਹੈ ਕਿ ਇਸ ਮਤੇ ਦੀ ਤਾਰੀਫ ਵਿਚ ਪੰਜਾਬ ਦੇ ਸੂਬੇ ਤੋਂ ਹੀ ਨਹੀਂ ਬਲਕਿ ਦੇਹਲੀ, ਯੂ.ਪੀ., ਲਖਨਊ, ਰਾਜਿਸਥਾਨ, ਅਜਮੇਰ ਵਗੈਰਾ ਤੋਂ ਪੱਤਰ ਆਏ ਕਿ ਜੇਕਰ ਸੂਬਾ ਪੰਜਾਬ ਇਸ ਕੰਮ ਵਿਚ ਪਹਿਲ ਕਰ ਦੇਵੇ ਅਤੇ ਇਸ ਮਸਲੇ ਨੂੰ ਹਲ ਕਰ ਦੇਵੇ ਤਾਂ ਇਹ ਸੂਬਾ ਸਾਰੇ ਹਿੰਦੁਸਤਾਨ ਦੇ ਸੂਬਿਆਂ ਵਿਚੋਂ ਪਹਿਲਾ ਸੂਬਾ ਹੋਵੇਗਾ ਜਿਸ ਨੂੰ ਕਿ ਇਸ ਚੀਜ਼ ਦਾ credit ਜਾਵੇਗਾ ਅਤੇ ਮੁਬਾਰਿਕਬਾਦ ਹਾਸਿਲ ਕਰੇਗਾ । ਲੇਕਿਨ ਅਫਸੋਸ ਦੀ ਗਲ ਇਹ ਹੈ ਕਿ ਇਨ੍ਹਾਂ vernacular press ਦੇ ਨਾਮਾਨਗਾਰਾਂ ਨੇ ਇਸ ਮਤੇ ਦੇ ਸੰਬੰਧ ਵਿਚ ਜੋ ਕਾਰਵਾਈ ਹੋਈ ਉਸ ਦਾ ਇਕ ਲਫਜ਼ ਵੀ ਨਹੀਂ ਲਿਖਿਆ । ਜਦੋਂ ਇਕ ਹਫਤਾ ਗੁਜ਼ਰ ਗਿਆ ਤਾਂ ਇਨ੍ਹਾਂ ਅਖ਼ਬਾਰਾਂ ਦੇ editor ਵੀਰਾਂ ਨੇ ਬੜੇ ਬੜੇ ਸ਼ਬਦਾਂ ਵਿਚ ਲੰਬੇ ਲੰਬੇ editorial ਲਿਖੇ ਕਿ ਇਸ ਮਤੇ ਨੂੰ ਪਾਸ ਕਰਨ ਦਾ ਇਸ ਪੰਜਾਬ ਗੌਰਮੈਂਟ ਤੇ legislature ਨੂੰ ਕੋਈ ਅਧਿਕਾਰ ਨਹੀਂ ਹੈ ਕਿਉਂ ਜੋ ਇਹ ਰਾਸ਼ਟਰਪਤੀ ਦੀ ਮੰਜ਼ੂਰੀ ਤੋਂ ਬਗੈਰ ਹਾਊਸ ਵਿਚ ਆਇਆ ਹੈ । ਇਹ ਮੇਰੇ ਮੁਹਤਰਮ ਵੀਰ ਪਰਤਾਪ ਅਖਬਾਰ ਦੇ editor ਨੇ ਇਸ ਗਲ ਨੂੰ ਇਕ ਹਫਤੇ ਤੋਂ ਬਾਅਦ ਚਾਰ ਦਫਾ ਦੋਹਰਾਇਆ । ਇਸ ਗਲ ਤੋਂ ਮਾਲੂਮ ਹੁੰਦਾ ਹੈ ਕਿ ਇਹ press ਅਤੇ ਅਖਬਾਰਾਂ ਵਾਲੇ ਸਹੀ ਨੁਮਾਇੰਦਗੀ ਨਹੀਂ ਕਰਦੇ ਹਨ ਅਤੇ ਇਹੋ ਜਿਹੇ editorial ਅਖਬਾਰਾਂ ਵਿਚ ਲਿਖਦੇ ਹਨ ਜਿਹੜੇ ਕਿ ਸਹੀ ਨੁਮਾਇੰਦਗੀ ਨਹੀਂ ਕਰਦੇ । ਮੈਨੂੰ ਮਾਲੂਮ ਹੁੰਦਾ ਹੈ ਕਿ ਇਹ ਵੀ ਇਕ ਧੜੇ ਦੇ ਵੀਰ ਹਨ । ਇਨ੍ਹਾਂ ਕੋਲ ਵੀ ਵਡੀਆਂ ਵਡੀਆਂ buildings ਹਨ, ਪਰੈਸਾਂ ਹਨ ਅਤੇ ਬਹੁਤ ਸਾਰੇ ਮਕਾਨ ਇਨ੍ਹਾਂ ਨੇ ਬਣਾਏ ਹੋਏ ਹਨ ਜਿਨ੍ਹਾਂ ਵਿਚ ਇਨ੍ਹਾਂ ਦੇ ਕੰਮ ਕਰਨ ਵਾਲੇ ਰਹਿੰਦੇ ਹਨ ਅਤੇ ਇਨ੍ਹਾਂ ਨੂੰ ਡਰ ਹੈ ਕਿ ਜੇ ਇਹ ਚੀਜ਼ ਹੋ ਗਈ ਤਾਂ ਇਨ੍ਹਾਂ ਦੀਆਂ ਇਮਾਰਤਾਂ ਵੀ ਉਹ ਨਾ ਖੋਹ ਲੈਣ । ਇਸੇ ਖਦਸ਼ੇ ਦੇ ਪੇਸ਼ੇਨਜ਼ਰ ਇਨ੍ਹਾਂ ਨੇ ਇਕ ਲਫਜ਼ ਵੀ ਨਾ ਲਿਖਿਆ । ਮੈਂ ਆਪਣੇ Press Gallery ਵਿਚ ਬੈਠੇ ਹੋਏ ਵੀਰਾਂ ਨੂੰ ਕਹਾਂਗਾ.........

(*Noise and interruptions*)

ਉਦਯੋਗ ਮੰਤ੍ਰੀ : ਹੁਣ ਤੁਹਾਡੀ ਸਾਰੀ ਸਪੀਚ ਲਿਖਣਗੇ । (ਹਾਸਾ)

ਸ੍ਰੀ ਸਪੀਕਰ : ਇਸ ਹਾਊਸ ਵਿਚ ਕੋਈ ਪਰੈਸ ਵਾਲਾ ਨਹੀਂ ਬੈਠਾ ਹੋਇਆ । (No representative of the press is sitting in this House please.)

ਗਿਆਨੀ ਬਖ਼ਤਾਵਰ ਸਿੰਘ 'ਰਾਏ' : ਮੈਨੂੰ ਪਤਾ ਹੈ ਕਿ ਇਹ ਮੇਰੇ ਬਰਖਿਲਾਫ ਜ਼ਰੂਰ ਲਿਖਣਗੇ ਲੇਕਿਨ ਮੈਂ ਇਸ press propaganda ਤੋਂ ਡਰਨ ਵਾਲਾ ਨਹੀਂ ਹਾਂ ਅਤੇ... ... ...

**श्री अध्यक्ष :** अब तो हद हो गई है । अब आप इस बात को छोड़ें कोई और बात करें । अब आप की तकरीर अच्छी तरह आ जाएगी । (Now the hon. Member has gone too far. He should leave this topic and say something else. Now his speech would be fully covered by the press.)

(*At this stage Mr. Deputy Speaker occupied the Chair*)

ਗਿਆਨੀ ਬਖ਼ਤਾਵਰ ਸਿੰਘ 'ਰਾਏ' : ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਛੋਟੇ ਮਜ਼ਦੂਰ ਸ਼ਹਿਰਾਂ ਵਿਚ ਰਹਿੰਦੇ ਹਨ ਉਨ੍ਹਾਂ ਦੀ ਮੁਸ਼ਕਲਾਂ ਇਸੇ ਤਰ੍ਹਾਂ ਹੀ ਹਲ ਹੋ ਸਕਦੀਆਂ ਹਨ ਕਿ ਜੋ ਕਿਰਾਏਦਾਰ ਪਿਛਲੇ ਚਾਰ ਸਾਲਾਂ ਤੋਂ ਉਨ੍ਹਾਂ ਮਕਾਨਾਂ ਵਿਚ ਬੈਠੇ ਹੋਏ ਹਨ ਉਹ ਆਪਣੇ ਕਿਰਾਏ ਦਾ 5 ਗੁਣਾ ਮਾਲਿਕ ਮਕਾਨ ਨੂੰ 10 ਕਿਸ਼ਤਾਂ ਰਾਹੀਂ ਦੇ ਦੇਣ ਅਤੇ ਉਨ੍ਹਾਂ ਦੇ ਹਕੂਕ ਮਾਲਕੀ ਹਾਸਿਲ ਕਰ ਲੈਣ । ਜੇਕਰ ਇਸ ਤਰ੍ਹਾਂ ਹੋ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਸ ਨਾਲ ਮਾਲਿਕ ਵੀ ਸੰਤੁਸ਼ਟ ਹੋਣਗੇ ਤੇ ਕਿਰਾਏਦਾਰ ਵੀ ਸੰਤੁਸ਼ਟ ਹੋਣਗੇ । ਇਕ ਮਕਾਨ ਤੋਂ ਇਕ ਦੁਕਾਨ ਜੋ ਉਹ ਕਰਦੇ ਹਨ ਇਸ ਤੋਂ ਇਲਾਵਾ ਜੋ ਉਨ੍ਹਾਂ ਪਾਸ ਵਡੀਆਂ ਵਡੀਆਂ ਕੋਠੀਆਂ ਤੇ ਸਰਾਵਾਂ ਹਨ ਜਿਨ੍ਹਾਂ ਵਿਚ ਕਈ ਕਈ ਘਰਾਨੇ ਵਸਦੇ ਹਨ ਉਨ੍ਹਾਂ ਨੂੰ ਖਰੀਦਣ ਦਾ ਉਨ੍ਹਾਂ ਨੂੰ right ਦਿਤਾ ਜਾਵੇ । ਅਜ ਇਹ ਬੜੀ ਭਾਰੀ problem ਹੈ ਕਿ ਰੋਜ਼ ਮਾਲਿਕਾਂ ਤੇ ਕਿਰਾਏਦਾਰਾਂ ਵਿਚ ਝਗੜੇ ਹੁੰਦੇ ਹਨ । ਮਾਲਿਕ ਮਕਾਨ ਕਈ ਕਿਸਮ ਦੇ ਕੋਝੇ ਤਰੀਕਿਆਂ ਨਾਲ ਗਰੀਬ ਕਿਰਾਏਦਾਰਾਂ ਨੂੰ ਤੰਗ ਕਰਦੇ ਹਨ । ਇਹ ਵਡੀ ਵਡੀ ਕੋਠੀਆਂ ਤੇ ਸਰਾਵਾਂ ਵਾਲੇ ਕਿਸ ਤਰ੍ਹਾਂ ਆਪਣੇ ਕਿਰਾਏਦਾਰਾਂ ਨੂੰ ਤੰਗ ਕਰਦੇ ਹਨ ਇਸ ਦੀ ਮਿਸਾਲ ਹੁਣੇ ਸਰਦਾਰ ਆਤਮਾ ਸਿੰਘ ਹੋਰਾਂ ਨੇ ਦਸੀ ਹੈ । ਇਹ ਲੋਕ ਜਾਨੀ ਤੇ ਮਾਲੀ ਨੁਕਸਾਨ ਕਰਨ ਤੋਂ ਗੁਰੇਜ਼ ਨਹੀਂ ਕਰਦੇ । ਸਰਦੀਆਂ ਦੇ ਦਿਨਾਂ ਵਿਚ ਜਦੋਂ ਲੋਕ ਅੰਦਰ ਸੌਂਦੇ ਹਨ ਜੇਕਰ ਫਗਵਾੜੇ ਦੀ ਤਰ੍ਹਾਂ ਮਕਾਨ ਖਾਲੀ ਕਰਾਉਣ ਲਈ ਉਸ ਦੀ ਛਤ ਗਿਰਾ ਦੇਵੇ ਤਾਂ ਵੇਖੋ ਕਿਤਨਾ ਜ਼ੁਲਮ ਹੋਵੇਗਾ । ਇਹ ਇਕੱਲੀ ਉਥੇ ਦੀ ਹੀ ਗਲ ਨਹੀਂ ਹੋਰ ਵੀ ਕਈ ਇਹੋ ਜਿਹੀਆਂ ਮਿਸਾਲਾਂ ਦਸੀਆਂ ਜਾ ਸਕਦੀਆਂ ਹਨ ਕਿ ਕਿਸ ਤਰ੍ਹਾਂ ਕਿਰਾਏ-ਦਾਰਾਂ ਤੇ ਜ਼ੁਲਮ ਤੇ ਤਸ਼ੱਦਦ ਕੀਤਾ ਜਾਂਦਾ ਹੈ । ਉਨ੍ਹਾਂ ਵਿਚਾਰਿਆਂ ਨੂੰ ਅਦਾਲਤਾਂ ਦੇ ਦਰਵਾਜ਼ੇ ਖਟਖਟਕਾਣੇ ਪੈਂਦੇ ਹਨ ਅਤੇ ਭਾਰੀ ਖਰਚ ਕਰਨਾ ਪੈਂਦਾ ਹੈ । ਡਿਪਟੀ ਸਪੀਕਰ ਸਾਹਿਬ, ਇਸ resolution ਦਾ ਮੁਕਾਬਲਾ ਕਿਸਾਨਾਂ ਦੀ 30 standard ਏਕੜ ਜ਼ਮੀਨ ਨਾਲ

[ਗਿਆਨੀ ਬਖ਼ਤਾਵਰ ਸਿੰਘ 'ਰਾਏ']

ਕੀਤਾ ਜਾਂਦਾ ਹੈ । ਮੈਂ ਇਹ ਮੁਕਾਬਿਲਾ ਨਹੀਂ ਕਰਨਾ ਚਾਹੁੰਦਾ । ਇਸ resolution ਦਾ ਮਕਸਦ ਇਹ ਨਹੀਂ ਹੈ ਕਿ ਕਿਸੇ ਦੇ ਸਾਰੇ ਮਕਾਨ ਲੈ ਲਏ ਜਾਣ ਬਲਕਿ ਇਸ ਦਾ ਮਨਸ਼ਾ ਇਹ ਹੈ ਕਿ ਜਿਸ ਕੋਲ ਆਪਣੀ ਜ਼ਰੂਰਤ ਤੋਂ ਜ਼ਿਆਦਾ ਮਕਾਨ ਤੇ ਦੁਕਾਨਾਂ ਹਨ ਉਹ ਹੀ ਲੈ ਕੇ ਦਿਤੀਆਂ ਜਾਣ ਜਿਹੜੀਆਂ ਫਾਲਤੂ ਹਨ ਅਤੇ ਉਨ੍ਹਾਂ ਦੀ ਜ਼ਰੂਰਤ ਤੋਂ ਜ਼ਿਆਦਾ ਹਨ । ਜੇਕਰ ਕਿਸੇ ਦੇ 8 ਬੱਚੇ ਹਨ ਅਤੇ ਉਨ੍ਹਾਂ ਨੂੰ ਇਕ ਮਕਾਨ ਦੇ ਕੇ ਜੋ ਉਸ ਕੋਲ ਫਾਲਤੂ ਬਚ ਜਾਣ ਉਹੋ ਹੀ ਕਿਰਾਏਦਾਰ ਨੂੰ ਕੀਮਤ ਤੇ ਦਿਤਾ ਜਾਵੇਗਾ ਇਸ ਤਰ੍ਹਾਂ ਹੋਣ ਨਾਲ ਬਹੁਤ ਸਾਰੇ ਫਾਇਦੇ ਹੋਣਗੇ । ਇਕ ਤਾਂ ਮਾਲਿਕ ਤੇ ਕਿਰਾਏਦਾਰ ਦੇ ਰੋਜ਼ ਰੋਜ਼ ਦੇ ਝਗੜੇ ਖਤਮ ਹੋ ਜਾਣਗੇ ਦੂਜੇ ਜਿਹੜਾ ਅਜ ਸਰਮਾਏਦਾਰਾਂ ਵਲੋਂ ਮਕਾਨ ਤੇ ਦੁਕਾਨਾਂ ਬਨਾਉਣ ਲਈ ਜ਼ੋਰ ਲਾਇਆ ਜਾਂਦਾ ਹੈ ਉਸ ਦੀ ਬਜਾਏ ਉਹ ਹੁਣ ਕਾਰਖਾਨੇ ਬਨਾਉਣ ਤੇ ਪੈਸਾ ਖਰਚ ਕਰਨਗੇ । ਇਸ ਨਾਲ ਮੁਲਕ ਦੀ ਦੌਲਤ ਵਧੇਗੀ ਅਤੇ ਬੇਰੋਜ਼ਗਾਰੀ ਦਾ ਮਸਲਾ ਹਲ ਹੋਵੇਗਾ । (*Interruptions*) ਡਿਪਟੀ ਸਪੀਕਰ ਸਾਹਿਬ, ਸਭਰਵਾਲ ਸਾਹਿਬ ਬੜੇ ਖੁਸ਼ ਹੋ ਰਹੇ ਸੀ ਮੈਂ ਉਨ੍ਹਾਂ ਦਾ ਜਵਾਬ ਦੇ ਰਿਹਾ ਸੀ ।

**Deputy Speaker** : Order, please.

**ਗਿਆਨੀ ਬਖਤਾਵਰ ਸਿੰਘ 'ਰਾਏ'** : ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਉਹ ਰੁਪਿਆ ਜਿਹੜਾ ਕਿ ਅਜ ਤਕ ਕਿਰਾਏ ਦੀ ਖਾਤਰ ਮਕਾਨ ਬਨਾਉਣ ਤੇ ਲਗਾਇਆ ਜਾਂਦਾ ਸੀ, ਉਹ ਰੁਪਿਆ ਫੈਕਟਰੀਆਂ ਤੇ ਲਾਇਆ ਜਾਣਾ ਚਾਹੀਦਾ ਹੈ । ਪਿਛਲੇ ਵਕਤਾਂ ਵਿਚ ਉਹ ਰੁਪਿਆ ਮਹਿਫੂਜ਼ ਸਮਝਿਆ ਜਾਂਦਾ ਸੀ ਜਿਹੜਾ ਕਿ ਕਿਸੇ ਮਕਾਨ ਜਾਂ ਜ਼ਮੀਨ ਤੇ ਲਾਇਆ ਜਾਂਦਾ ਸੀ ਲੇਕਿਨ ਇਹ ਹਾਲ ਹੁਣ ਦੇ ਜ਼ਮਾਨੇ ਦੇ ਮੁਤਾਬਕ ਬਿਲਕੁਲ ਗਲਤ ਹੈ । ਹੁਣ ਵਕਤ ਦੀ ਅਵਾਜ਼ ਇਹ ਹੈ ਕਿ ਜਿਹੜਾ ਕਰੋੜਾਂ ਰੁਪਿਆ ਕੋਠੀਆਂ ਬਨਾਉਣ ਤੇ ਲਗਦਾ ਸੀ ਜਿਨ੍ਹਾਂ ਨਾਲ ਕਿ ਅਗੇ ਮਾਲਕ ਅਤੇ ਕਿਰਾਏਦਾਰ ਦੇ ਝਗੜੇ ਪੈਦਾ ਹੁੰਦੇ ਸੀ ਉਹ ਰੁਪਿਆ ਅੱਜ ਕਾਰਖਾਨਿਆਂ ਅਤੇ ਦਸਤਕਾਰੀਆਂ ਤੇ ਲਾਉਣ ਦੀ ਜ਼ਰੂਰਤ ਹੈ । ਜੇਕਰ ਸਾਡੇ ਦੇਸ਼ ਵਿਚ ਇਸ ਤਰ੍ਹਾਂ ਦੀ ਭਾਵਨਾ ਪੈਦਾ ਕੀਤੀ ਜਾਏ ਤਾਂ ਦੇਸ਼ ਨੂੰ ਬਾਹਰੋਂ ਕਰਜ਼ਾ ਮੰਗਣ ਦੀ ਜ਼ਰੂਰਤ ਹੀ ਪੈਦਾ ਨਾ ਹੋਵੇ । ਸਾਨੂੰ ਚਾਹੀਦਾ ਹੈ ਕਿ ਜਿਹੜਾ ਲਖਾਂ ਰੁਪਿਆ ਅਸੀਂ ਮਕਾਨਾਂ ਤੇ ਲਾਂਦੇ ਹਾਂ ਉਹ ਸਾਨੂੰ ਐਜੂਕੇਸ਼ਨ ਤੇ ਲਾਉਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਖੁਸ਼ ਹਾਂ ਕਿ ਸਾਡੀ ਸਰਕਾਰ ਨੇ ਇਸ ਮਸਲੇ ਨੂੰ ਹਲ ਕਰਨ ਦੀ ਕੋਸ਼ਸ਼ ਕੀਤੀ ਹੈ ਔਰ ਉਹ ਰੁਪਏ ਨੂੰ ਮਿੱਟੀ ਔਰ ਇੱਟਾਂ ਤੇ ਲਾਉਣ ਦੀ ਬਜਾਏ ਐਜੂਕੇਸ਼ਨ ਅਤੇ ਸਕੂਲਾਂ ਤੇ ਲਾਉਣ ਦੀ ਭਾਵਨਾ ਪੈਦਾ ਕਰ ਰਹੀ ਹੈ । ਇਸ ਕਰਕੇ ਮੈਂ ਕਹਾਂਗਾ ਕਿ ਲੋਗਾਂ ਨੂੰ ਚਾਹੀਦਾ ਹੈ ਕਿ ਉਹ ਕੋਠੀਆਂ ਨਾ ਬਣਾਉਣ, ਸਰਾਵਾਂ ਨਾ ਬਣਾਉਣ.................

**श्री बल राम दास टंडन** : सराएं भी न बनाएं ?

**ਗਿਆਨੀ ਬਖ਼ਤਾਵਰ ਸਿੰਘ 'ਰਾਏ'** : ਟੰਡਨ ਸਾਹਬ, ਤੁਹਾਨੂੰ ਪਤਾ ਨਹੀਂ ਖੋਤੀ ਹਾਤੇ ਅੰਮ੍ਰਿਤਸਰ ਵਿਚ ਕਿੰਨੇ ਲੋਗ ਕਿਰਾਏ ਤੇ ਰਹਿੰਦੇ ਹਨ..............

**ਸ੍ਰੀ ਬਲਰਾਮ ਦਾਸ ਟੰਡਨ** : ਤੁਸੀਂ ਖੋਤੀ ਹਾਤੇ ਕੀ ਕਰਨ ਗਏ ਸੀ ?

**Deputy Speaker** : Order, please.

**ਗਿਆਨੀ ਬਖਤਾਵਰ ਸਿੰਘ 'ਰਾਏ'** : ਡਿਪਟੀ ਸਪੀਕਰ ਸਾਹਿਬ, ਟੰਡਨ ਸਾਹਬ ਅਤੇ ਸਭਰਵਾਲ ਸਾਹਿਬ ਨੂੰ ਪਤਾ ਨਹੀਂ ਕਿ ਉਥੇ ਕਿੰਨੇ ਲੋਗ ਕਿਰਾਏ ਦੇ ਮਕਾਨਾਂ ਵਿਚ ਰਹਿੰਦੇ ਹਨ ਔਰ ਉਨ੍ਹਾਂ ਨੂੰ ਕਿੰਨੀਆਂ ਮੁਸ਼ਕਲਾਂ ਪੇਸ਼ ਆਉਂਦੀਆਂ ਹਨ । (*Interruptions*)

**Deputy Speaker** : No interruptions, please.

**ਗਿਆਨੀ ਬਖ਼ਤਾਵਰ ਸਿੰਘ 'ਰਾਏ'** : ਡਿਪਟੀ ਸਪੀਕਰ ਸਾਹਿਬ, ਕੋਈ ਗਲ ਨਹੀਂ ਇਹ ਮੇਰੇ ਨਾਲ ਦਿਲ ਲਗੀ ਕਰਦੇ ਹਨ । (*Laughter*) ਬਜਟ ਤੇ ਮੈਨੂੰ ਟਾਈਮ ਮਿਲਿਆ ਤਾਂ ਫੇਰ ਮੈਂ ਤੁਹਾਡੇ ਨਾਲ ਸਭ ਗੱਲਾਂ ਕਰਾਂਗਾ । (*Renewed Laughter*)

**श्री उपाध्यक्ष** : ऐसा दिखाई देता है कि आप के पास कुछ नहीं है। [It appears as if the hon. Member has nothing to speak.]

**ਗਿਆਨੀ ਬਖ਼ਤਾਵਰ ਸਿੰਘ 'ਰਾਏ'** : ਮੇਰੇ ਕੋਲ ਬੋਲਣ ਲਈ ਬਹੁਤ ਕੁਝ ਹੈ । ਮੈਂ ਅਰਜ਼ ਕਰ ਰਿਹਾ ਹਾਂ ਕਿ ਜੋ ਮਕਾਨ ਕਿਰਾਏਦਾਰਾਂ ਕੋਲ ਚਾਰ ਸਾਲਾਂ ਤੋਂ ਹਨ, ਉਹ ਉਨ੍ਹਾਂ ਨੂੰ ਵਾਇਦੇ ਦੇ ਮੁਤਾਬਕ ਦੇ ਦੇਣੇ ਚਾਹੀਦੇ ਹਨ ਔਰ ਇਹ resolution ਪਾਸ ਹੋਣਾ ਚਾਹੀਦਾ ਹੈ । ਮੈਂ ਪੰਜਾਬ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਖਾਬੇ ਖਰਗੋਸ਼ ਦੀ ਨੀਂਦ ਤੋਂ ਉਠ ਕੇ ਪਿਛਲੇ ਵਾਅਦੇ ਨੂੰ ਪੂਰਾ ਕਰੇ ਔਰ ਇਸ resolution ਨੂੰ ਪਾਸ ਕਰੇ । ਨਹੀਂ ਤਾਂ ਮੈਂ ਕਹਾਂਗਾ ਕਿ ਹਾਊਸ ਦਾ ਟਾਈਮ ਕਿਉਂ ਜ਼ਾਇਆ ਕੀਤਾ ਜਾ ਰਿਹਾ ਹੈ । ਇਨ੍ਹਾਂ ਲਫ਼ਜ਼ਾਂ ਨਾਲ ਮੈਂ ਸਰਦਾਰ ਆਤਮਾ ਸਿੰਘ ਹੋਰਾਂ ਦੇ resolution ਦੀ ਪੁਰਜ਼ੋਰ ਤਾਈਦ ਕਰਦਾ ਹਾਂ ।

**मौलवी अब्दुल ग़नी डार** (नूह) : डिप्टी स्पीकर साहिब, जहां तक सरदार आत्मा सिंह के resolution का ताल्लुक है वह बहुत मुबारक है। मुद्दत से यह चर्चा चली आती है कि मालकान की तरफ़ से किरायादारों को तरह तरह से नुकसान पहुँचाया जाता है और मकानों से निकाला जाता है। कांग्रेस सरकार ने इस बात की चर्चा भी की थी जिस में उन्हों ने कहा था कि हम लोगों को कुल्ली, गुल्ली और जुल्ली मुहैय्या करेंगे। मैं जानता हूँ और सरदार आत्मा सिंह जी भी जानते हैं कि कांग्रेस सरकार ने करोड़ों रुपया खाह नए मकानात की तामीर के लिये खाह मुलाज़मों और मुख्तलिफ़ भाइयों को मकानात के लिये कर्ज़ाजात देने पर लगाया। यह सब आत्मा सिंह जी को इल्म है कि कांग्रेस सरकार अपने वायदों पर कायम है। हां, एक बात सरदार आत्मा सिंह जी ने कही कि चूंकि गांव में हम ज़मीन पर सीलिंग लगा रहे हैं। इस लिये मकानों के बारे में भी कोई न कोई ऐसा रास्ता निकाला जाए और जिन लोगों ने मकानात नफ़े के लिये बनाए हुए हैं उन के मकानात किरायेदारों को दिए जाएं। लेकिन शायद सरदार आत्मा सिंह जी एक बात भूल गये। जब वह यह कहते हैं कि 30 standard acres से ऊपर की ज़मीन क्यों ली जा रही है तो वह ज़मीन उन लोगों के पास जायेगी जिन के पास ज़मीन नहीं और वह खून और पसीना एक कर के हल चलाते हैं, गेहूँ और अनाज

[मौलवी अब्दुल ग़नी डार]

पैदा करते हैं लेकिन अगर उन की बात इसी तरह मान ली जाये तो बड़े २ शहरों में जहां लाखों रुपये की बिल्डिगें हैं और उन में बड़ी २ फ़र्में चल रही हैं, बड़े २ कारोबार चल रहे हैं तो अगर इस प्रस्ताव को इसी ढंग से पास किया जाये तो इस का फ़ायदा सरमायेदारों को होगा, ग़रीबों को नहीं। इस लिये मैं उन से इस बात पर सहमत हूँ कि सरकार कोई रास्ता निकाले जिस से ग़रीब किरायेदारों को तबाह होने से बचाया जा सके। सरकार कोई ऐसी स्कीम मुरत्तब करे, जैसे कि एक दफा ज्ञानी करतार सिंह जी ने यकीन दिलाया था, जिस से हर एक आदमी को रिहायश के लिये एक मकान मिल सके और कारोबार करने के लिये कम से कम एक दुकान मिल सके। लेकिन, डिप्टी स्पीकर साहिब, हालत इस वक्त यह हो गई है कि छोटे २ मकानों का किराया इतना बढ़ गया है जो कि आम आदमी की तौफ़ीक से बाहर है। इस का इलाज ज़रूर होना चाहिये। लेकिन जब सरदार आत्मा सिंह जी ने ज़रई जमीन की बात कही तो उस बारे में खान अब्दुल गफ्फ़ार खान ने फरमाया था कि ज़मीन एक ऐसी चीज नहीं जो रबड़ की तरह खिचती जाये। लेकिन मकानात बनाए जा सकते हैं। पंडित जवाहर लाल नेहरू और दूसरे ऋषि मुनि भी कहते आये हैं कि ज़मीन बढ़ने वाली नहीं और खाह कितने भी उपाय किये जायें इसे कोई भी नहीं खींच सकता। मैं सरदार आत्मा सिंह के Resolution की ज़रूर ताईद करता अगर उन्हों ने कोई ऐसा रास्ता निकाला होता जिस से ग़रीब किरायादारों को इमदाद मिल सकती। मैं उन्हें बता दूं कि 30 standard acres से ऊपर ज़मीन राजा साहिब के पास नहीं जायेगी बल्कि छोटे २ किसानों के पास जायेगी। लेकिन चण्डीगढ़ और देहली जैसे शहरों में जहां बड़े २ सरमायादार और अफसर किरायादार हैं वहां मकान इन अमीर सरमायेदारों के पास चले जायेंगे। अगर किसी ग़रीब ने सारी पूंजी लगा कर ज़मीन ले ली और उस के ऊपर मकान बनवा लिया या किसी यतीम या बेवा ने मुश्किल से मकान तामीर करवा लिया और अपना गुज़ारा चलाने के लिये मकान किराये पर दे दिया और अगर सरदार आत्मा सिंह जी के Resolution के मुताबिक चार साल के बाद वह किरायेदार मालिक बन जाए तो इस तरह ग़रीब लोगों के साथ बहुत बेइनसाफी होगी और इस से जो सरदार साहिब के Resolution का मकसद है वह हल न होगा। इस तरह ग़रीब लोगों पर बेशुमार जुल्म होते हैं। चार दिन हुए टण्डन साहिब ने एक वाक्या बयान किया कि किसी साहिब ने एक पुराना सिनेमा खरीदा जिस में पहले ग़रीब लोग रहते थे। मालिक ने दिन दिहाड़े डाकुओं और बदमाशों को वहां ले जा कर उन ग़रीब लोगों को ज़बरदस्ती निकाल दिया। यह अमृतसर का वाक्या है और वह सिनेमा अब चल रहा है।

**Mr. Deputy Speaker :** Order, please.

मौलवी अब्दुल ग़नी डार : जनाब अर्ज़ यह है कि ऐसे हालात पैदा किए जाते हैं कि ग़रीब किरायेदारों को सख्ती से और जदो कोब कर के मकानों से बेदखल किया जाता है। किसी जगह नंगल की मशीनरी से मकान के छत उड़ा देते हैं (आवाज़ : क्या आप इस रैज़ोल्यूशन की ताईद कर रहे हैं ?) डिप्टी स्पीकर साहिब, मेरे बुज़ुर्ग पूछते हैं कि क्या मैं इस

रैज़ोल्यूशन की ताईद कर रहा हूँ। मैं उन के रैज़ोल्यूशन की spirit की ताईद कर रहा हूँ। मैं बता रहा हूँ कि किस तरह मालिक मकान गुंडागर्दी, बदमाशी और धोखे से किरायेदारों को अपने मकानों से बेदखल करने की कोशिश करते हैं। मैं उन मालिक मकानों के हक में नहीं हूँ। अगर सरदार आत्मा सिंह 30 standard acres वाली बात करते हैं तो उस से भी तो उन ग़रीब लोगों को मदद मिलती है जो मेहनत कर के ज़मीन की काश्त करते हैं। मैं चाहता हूँ कि किरायेदारों को मालिकाने मकान के ज़ुल्मो तशद्दद से निजात मिले और वह भी बेफ़िक्र हो कर शाना बशाना उन के साथ चलें। उन लोगों के लिये जो बग़ैर छत के सड़कों पर रात को सोते हैं कोई न कोई उपाय होना चाहिये। डिप्टी स्पीकर साहिब, मैं आप के द्वारा गवर्नमैंट से दरखास्त करता हूँ कि इन ग़रीब लोगों के लिये भी रिहायश के लिये कुल्ली का इंतज़ाम होना चाहिये। सरकार को चाहिये कि वह सरदार आत्मा सिंह के रैज़ोल्यूशन की spirit का मान रखे और जिस तरह पिछले साल ज्ञानी जी ने यकीन दिलाया था उसी तरह की कोई स्कीम बना कर उस पर अमल करना चाहिये। ज़मीन के मामले में भी हम ने फ़ौजियों को मुस्तसना कर दिया था और शरणार्थियों को भी कुछ रियायात दे दी थीं। इसी तरह हम नहीं चाहते कि बड़े २ सरमायेदार जो बड़े २ शहरों में बतौर किरायेदार हैं वे उन बिल्डिंगों के मालिक बन जायें। मैं ग़रीबों के बारे में सरदार आत्मा सिंह जी के रैज़ोल्यूशन से पूरी तरह सहमत हूँ और चाहता हूँ कि उन्हें काफी सहायता मिलनी चाहिये। इन हालात में मैं सरदार आत्मा सिंह जी से अर्ज़ करूँगा कि वह इस vague रैज़ोल्यूशन को वापस लें और गवर्नमैंट से दरखास्त करूँगा कि वह इस सिलसिले में कोई जामे स्कीम तैयार कर के हाउस के सामने रखें।

**चौधरी धर्म सिंह राठी** (सम्भालका) : डिप्टी स्पीकर साहिब, मैं सरदार आत्मा सिंह को यह Resolution पेश करने पर मुबारिकबाद पेश करता हूं। हम सब लोग Socialistic Pattern of Society का नारा लगाते हैं और चाहते हैं कि ग़रीबों के लिए ज़रूर कुछ किया जाये। मौजूदा हालात में इस resolution के पेश करने की बड़ी ज़रूरत है।

डिप्टी स्पीकर साहिब, जब ज़मीन के सम्बन्ध में मुज़ारों के लिए कानून बनाया जाता है कि वह छः वर्ष के बाद मालिक बन सकता है तो क्या वजह है कि शहर में जो मकानों में किरायेदार रहते हैं उन के लिए ऐसा कोई कानून नहीं बनाया जाता कि वे भी चार साल अगर एक मकान में रह चुके हों तो उसके मालिक बन सकते हैं? उन का क्या कसूर है, क्या वह किसी दूसरे जहान के रहने वाले हैं? जब हमारी सरकार यह कहती है कि देहात और शहरों के अन्दर कोई तमीज़ नहीं होनी चाहिए तो उस तमीज़ को मिटाने के लिए यह Resolution निहायत ज़रूरी है। इस हाउस को याद होगा कि यहां पर इसी किस्म का एक Resolution पहले भी आया था जिस पर काफ़ी discussion हुई थी। Treasury Benches की तरफ़ से भी कई मेम्बरों ने कहा था कि यह Resolution ज़रूर मंज़ूर होना चाहिए। और मुझे इस बारे में अच्छी तरह से पता है कि इस के मुताल्लिक एक बिल भी बना था जिस

[चौधरी धर्म सिंह राठी]

की drafting वगैरह भी हुई थी लेकिन आज तक उस बिल का पता नहीं है कि कहां है और कहां नहीं। मैं जानता हूं कि वह बिल नहीं आ सकता । क्योंकि यह गवर्नमेंट सरमायेदारों की गवर्नमेंट है, यह उन लोगों की गवर्नमेंट है जिन के कब्ज़े में मकानात हैं । यह उन लोगों की हकूमत है जो कि जागीरदाराना निज़ाम और सरमायादाराना निज़ाम कायम रखना चाहते हैं । इसलिए यह हकूमत इस किस्म का बिल नहीं लाएगी जिस से कि सरमायेदारों को चोट लगती हो चाहे ग़रीबों को फ़ायदा ही क्यों न होता हो । इसी वजह से आज तक कोई ऐसा बिल नहीं आया जिस से कि urban property पर चोट होती हो । अगर कोई ऐसा बिल आएगा तो वह पास नहीं होगा । खास तौर पर जब तक Cabinet में डाक्टर गोपी चन्द भार्गव और पंडित मोहन लाल बैठे हैं उस वक्त तक ऐसी चीज़ पास करने में इन को हिचकिचाहट होगी । मैं सारे हाउस को यह बताना चाहता हूं कि जब तक यह दोनों Treasury Benches पर बैठे हैं उस वक्त तक urban property के मुताल्लिक कोई चीज़ नहीं आएगी । मैं माननीयों सदस्यों को इस बात की चेतावनी देना चाहता हूं कि वे एहतियात करें और इन से बचने की कोशिश करें, अगर कोई बात ये समझाएं तो वे बिल्कुल न मानें । जब तक ये बैठे हैं उस वक्त तक urban property के बारे में और tenants के हक के बारे में कोई चीज नहीं आ सकती । मुझे मालूम है कि कांग्रेस पार्टी के 70, 80 मेम्बरान ने representation किया था लेकिन इस के बावजूद आज तक वह बिल नहीं आया और न ही आएगा । क्योंकि वे उन को नहीं छेड़ना चाहते । मैं बताना चाहता हूं कि आज tenants की क्या हालत है। ज़मीन पर जो tenants हैं वे पंजाब में कम हैं लेकिन मकानों के tenants की तादाद पंजाब में बहुत ज्यादा है । डिप्टी स्पीकर साहिब, दूसरी तरफ़ श्री विनोबा भावे का नाम लिया जाता है । सन्त जी क्या कहते हैं ? वे कहते हैं कि धन और धरती बट कर रहेगी । मकान के बारे म वे भी कुछ नहीं कहते । (हंसी) चलो, मान लो धन और धरती के बारे में ही सही, लेकिन वहां पर भी ग़रीबों के साथ discriminatory treatment किया जाता है । (विघ्न) मैं कह रहा था कि सन्त जी का भी यह ख्याल है कि "धन और धरती बट के रहेगी, रात अंधेरी कट के रहेगी" । यह है उनका विचार । कहते हैं कि पहले धन बटे और फिर धरती भी बटेगी । लेकिन जब अमल करने का वक्त आता है तो धन को कोई नहीं छोड़ता । धन को कोई नहीं बांटता । उस वक्त धरती पर ही ज़ोर दिया जाता है । मकान को कोई नहीं बांटता, कारखाने को कोई नहीं बांटता और धन को कोई नहीं बांटता । यह कोई नहीं कहता कि tenants का हक दे दो, मज़दूरों का हक दे दो, यह कोई नहीं कहता कि इन को भी urban property का हिस्सेदार बना दो । मौलवी साहिब ने क्या फ़रमाया है ? मौलवी साहिब कहते हैं कि यह जो Resolution है ग़ैर-मुबहिम सा है, इस की समझ नहीं आती और यह कि यह मुकम्मल नहीं है । यह मौलवी साहिब का विचार है । यह क्यों इन का विचार है, इन के लुधियाने में मकान हैं जिन में किरायेदार रहते हैं । ये समझते हैं कि अगर यह Resolution पास हो गया तो इन के किरायेदार नहीं उठेंगे । मौलवी साहिब यह नहीं सोचते कि इस से ग़रीब किरायेदारों को फायदा पहुंचता है । जब तक हम लोग अपनी खुदगर्ज़ी नहीं छोड़ेंगे उस वक्त तक हम इस देश का भला नहीं कर सकते । डिप्टी स्पीकर साहिब, इन्होंने हमारे ऊपर ceiling

लगा दी है कि देहात में तीस standard acres से ज्यादा ज़मीन किसी के पास नहीं रहेगी । अब जो resolution सरदार आत्मा सिंह ने पेश किया है कि जो किरायेदार चार साल से किसी मकान में रह रहा है उस को मालिक बना दो, उस के बारे में बहुत से मुअज़िज़ मेम्बरान कहते हैं कि यह ठीक नहीं है । जब ज़मीन की ceiling के बारे में कोई चीज़ आती है तो ये लोग इतना ज़ोर लगाते है कि ज़मीन आसमान सिर पर उठा लेते हैं लेकिन जब urban property के बारे में कोई चीज़ आती है तो कहते हैं कि यह ठीक नहीं है । क्योंकि इन सरमायेदारों और मालिकान मकान के पैसे पर कांग्रेस पार्टी पलती है । हकूमत सोचती है कि जब हमें ज़रूरत पड़ेगी तो ये लोग हमें support नहीं करेंगे । क्यों नहीं ऐसा बिल लाया जाता ? कहते है कि कानूनी रुकावट है, President इजाज़त नहीं देते, गवर्नर साहिब इज़ाजत नहीं देते लेकिन जब ज़मीन के मुताल्लिक कोई कानून बनाया जाता है तो वे इजाज़त दे देते हैं । Urban property के बारे में कोई कानून बनाने की इजाज़त नहीं मिलती, बहाने बना कर टाल दिया जाता है । डाक्टर साहिब को वैसे तो पहले ही कम सुनाई देता है लेकिन वे और भी कहते हैं कि मुझे कुछ सुनाई ही नहीं देता । यहां पर बजट discussion के वक्त यह Resolution पेश होता है । अगर यह unconstitutional है तो क्यों allow किया जाता है । और अगर पेश होता है तो इसे पास कर के इस पर अमल क्यों नहीं किया जाता ।

डिप्टी स्पीकर साहिब, आप को याद होगा कि आठ नौ महीने हुए इसी हाउस में एक resolution urban property के मुताल्लिक और मकानात के tenants को rights देने के बारे में आया था । लेकिन बावजूद गवर्नमेंट के विश्वास दिलाने के आज तक उस पर अमल नहीं किया गया । अभी अभी मौलवी साहिब ने आप के सामने यह कहा कि मुज़ारे बहुत दुखी हैं । मौलवी साहिब की ज़मीन नहीं है । इसी लिए उन को ज़मीनों के मुज़ारों की तो बहुत फ़िक्र है लेकिन जो किरायेदार मकानों में रहते हैं उन की तकलीफ़ का कुछ अहसास उन को नहीं है । एक आदमी ज़मीन के बग़ैर तो गुज़ारा कर भी सकता है लेकिन जिस के पास रहने के लिये मकान नहीं है उस का गुज़ारा कैसे हो सकता है? लेकिन उन के लिए कहते है इस की क्या जरूरत है । उन की बला से वे आसमान के नीचे लेटें, स्टेशनों पर लेटें या सड़कों पर लेटें । डिप्टी स्पीकर साहिब, आप को भी काफ़ी तजरुबा है, आप बड़े बड़े शहरों मसलन अमृतसर, जालंधर, लुधियाना और अम्बाला में घूमे हैं । आप ने देखा होगा कि हज़ारों लोग सड़कों और पटड़ियों पर रात काटते हैं । उन को मकानों में जगह ही नहीं मिलती । यह एक हकीकत है । लेकिन यह सरकार उन लोगों की तकलीफ़ को दूर नहीं करती । मैं अर्ज़ करता हूं कि इस सरकार को उन ग़रीबों की तरफ़ भी ध्यान देना चाहिए । जिन लोगों के पास रहने के लिए मकान नहीं हैं जो तकलीफ उन को है वह वही लोग जान सकते हैं । दूसरे को उन की तकलीफ़ का पता लगना मुश्किल है । मकान लेते वक्त आम तौर पर इतनी पगड़ी दी जाती है कि हर आदमी हिम्मत नहीं कर सकता । इसके अलावा मालकान की हर वक्त यही कोशिश होती है कि किराया बढ़ाया

4.00 p.m.

[चौधरी धर्म सिंह राठी]

जाए। लेकिन इस के पीछे नीयत करायेदार को बेदखल करने की होती है। जब कानूनी तौर पर न किराया बढ़ाया जा सकता है और न किरायेदार को निकाला जा सकता है तो, डिप्टी स्पीकर साहिब, आप को पता है कि मालकान क्या करते हैं ? वे अपने मकानों को अपने रिश्तेदारों के नाम बेनामी तौर पर फरोख्त कर देते हैं । तो फिर वे लोग Civil Courts में जाकर दरिवयास्त अपील करते हैं कि मकान का दखल दिलाया जाए। इस तरीके से मुज़ारों को तंग किया जाता है। यही नहीं। कभी बिजली के connections काट दिए जाते हैं, कभी meter अलग बनवाए जाते हैं या इकट्ठे हों तो अलग नहीं किए जाते यानी हर तरह से उन्हें तंग किया जाता है और बेदखल होने पर मजबूर किया जाता है।। इतना ही नहीं, पंजाब में मुझे पता है कि कई मालिकान ने अपने किरायेदारों पर छोटे मोटे मुकदमे बनाए ताकि वह मकान छोड़ कर चले जाएं। क्यों ? इसलिए कि उन को डर है कि कहीं किसी तरीका से ये मालिक मकान न बन जाएं। उन को पता है कि यह कांग्रेस गवर्नमेंट थोड़े दिनों की महमान है, इस ने हमेशा तो रहना नहीं, दो साल के बाद अच्छी गवर्नमैंट आएगी तो हम मालिक मकान नहीं रह सकेंगे। इसलिए वह ऐसे हथकण्डे इस्तेमाल कर रहे हैं। और अपने बच्चों के नाम मकानात कर रहे हैं। (*Interruptions*) मैं जानता हूँ कि वह लोग अपने बच्चों को भी अलग कर रहे हैं और जायदाद बांटने की खातिर अलग कर रहे हैं। मुझे interrupt करने वाले साथियों को कैसे इस बात का पता लगे, वे मकानों के तो मालिक हैं नहीं। इसलिए मैं कहता हूँ कि अगर ऐसा न किया गया तो शहरों के मुज़ारे यानी किरायेदार इन चीज़ों को कभी भी बरदाश्त नहीं कर सकेंगे। यही कारण है कि अब की बार शहरों में किरायेदारों ने local bodies की election में कांग्रेस को वोट नहीं दिए। मुझे करनाल की बावत पता है, डिप्टी स्पीकर साहिब, कि वहां पर 18 सीटों में से सिर्फ चार ही Congress के हाथ में आईं और उन में से भी दो ने अपने आप को dissociate कर दिया है। यानी अन्दाज़ा लगाइए 18 में से सिर्फ चार सीटें कांग्रेस पार्टी को मिल सकीं। इसलिए अगर यही हाल रहा और आप ने ग़रीबों की आवाज़ को न सुना, जनता की सही नब्ज़ को न पहचाना तो मैं यकीन के साथ कह सकता हूं कि कांग्रेस पार्टी का आखरी वक्त आ गया है और आइन्दा election में कोई भी उनके हक में राय नहीं देगा। मैं पक्की बात करता हूँ कि आइन्दा general elections के बाद सामने वाले बैंचों पर कांग्रेस नहीं, कोई और पार्टी ही बैठी होगी। (*Interruptions*) (घण्टी) इसके अलावा, जनाब डिप्टी स्पीकर साहिब, मैं आप को बताऊं कि मालिकान ने किरायेदारों को निकालने या उन्हें तंग करने के लिए क्या क्या निचले दर्जे के हरबे इस्तेमाल किए। किसी का हिन्दी आन्दोलन के साथ कोई ताल्लुक भी नहीं था लेकिन उसको पकड़वा दिया। वे लोग तो इस हद तक चले गए हैं। इसलिए मैं हकूमत को पूरे ज़ोर के साथ कहूँगा कि वह शहरी और देहाती की तमीज़ छोड़ दे। बड़ी अजीब बात है कि देहातियों के लिए तो और कानून है और उसी subject पर शहरियों के लिए दूसरा। यह ग़लत बात है। मुज़ारों को पूरा हक मिलना चाहिए कि वह जिन मकानों में रहते हैं उन को खरीद सकें। लेकिन यह जो सरदार साहिब ने five times की बात लिखी है, मैं इससे मुतफ़िक नहीं। यह two times होना चाहिए। इन लफ़ज़ों के साथ मैं इस Resolution की ताईद करता हूँ।

**चीफ पार्लियामैंटरी सैक्रेटरी** (श्री हंसराज शर्मा) : डिप्टी स्पीकर साहिब, जो Resolution सरदार आत्मा सिंह ने पेश किया है मुझे असूली तौर पर इससे कोई इख्तलाफ नहीं। मैं समझता हूं कि जब इस देश के अन्दर एक समाजवादी निज़ाम लाना है तो कोई वजह नहीं कि शहरों में हो या देहातों में—जहां कहीं भी property की या wealth की concentration है उस को असूली तौर पर क्यों न खत्म किया जाए। मुझे इस बात की खुशी है कि जो लोग देहाती मुज़ारों के हक में कभी नहीं बोले थे आज वह शहरी मुज़ारों यानी करायेदारों के हक में बोल रहे हैं क्योंकि इसके लिए एक अच्छी चीज़ यह होगी कि जब वह इस बात पर commit हो जाएंगे तो यह एक welcome चीज़ है कि कल जब देहातियों के मुताल्लिक ऐसा असूल सामने आएगा या बिल आएगा तो वह अपने लफ़ज़ों से वापस नहीं जा सकेंगे। (आवाज़ें : यह वापस भी हो जाते हैं। इन को याद नहीं रहता कि पहले क्या कहा था)

लेकिन जहां तक इस Resolution का ताल्लुक है यह साफ़ नहीं कि जिनको मालिक बनाना मकसूद है उस के लिए कितना compensation देना है, या मकानों दुकानों वग़ैरा की ceiling कितनी मुकर्रर की जाए। इन चीज़ों के बारे में इस Resolution में कोई चर्चा नहीं किया गया। इस के लिए मैं आप को याद दिलाना चाहता हूँ कि गवर्नमेंट ने पहले भी यह assurance दी हुई है कि हम इस असूल को मानते हैं। उस सिलसिला में एक draft bill भी बनाया गया था। वह draft bill Government of India को भेजा गया था और अब Planning Commission को भी भेजा गया है ताकि यह जो policy है मकानों की या मकानों पर ceiling लगाने की यह बिल्कुल ऐसी problem है जैसा कि Land Reforms की है। यह एक तरह से national सवाल है जो कि सारे देश में एक ही सतह पर हल होगा। यह एक ऐसा सवाल है जिस पर सारे देश में uniform तरीके पर सोचा जाना मकसूद है। सारे मुल्क का, सारी nation का यह फैसला है कि land पर ceiling हो। इसलिए इस वक्त हम कोई ऐसी चीज़ नहीं कर सकते जिससे हम पंजाब के लिए कोई अलग फैसला कर लें—बग़ैर Central Government की राय के यह देखें कि सारी nation की इस मामले पर क्या policy बनती है। इसलिए इस Resolution पर मेरा पहला एतराज़ तो यह है।

दूसरा एतराज़ मेरा यह है कि यह Resolution timely नहीं है, ठीक वक्त पर नहीं है। जब आप यह मानते हैं और सरकार भी इस असूल को मानती है कि एक आदमी के पास ज़्यादा मकान नहीं रहने चाहिएं, किरायेदारों को मालिक मकान बना दिया जाना चाहिए तो फिर इस तरह के resolution को बार बार लाकर, मुझे यह खतरा है कि आप ऐसे हालात पैदा करेंगे जैसा कि ज़मीन के कानून बनने से पहले पैदा हुए, यानी जब ज़मीन के कानून का चर्चा हुआ तो बड़े बड़े ज़मींदारों ने, बड़े बड़े बिस्वेदारों ने अपने रिश्तेदारों के नाम ज़मीनें बांट दीं। अगर आप इस चीज़ का भी उसी ज़ोर और तेज़ी से चर्चा करेंगे तो यकीनन वह लोग अपने मकानात और जायदादों को transfer कर देंगे। इधर-उधर अपने रिश्तेदारों के नाम कर देंगे। इसलिए सब से मुनासिब तरीका यही है कि हम Government of India से राय लें और राय लेकर एक दम कानून लाकर पास करें ताकि उसमें transfers की कोई गुंजायश

[चीफ़ पार्लियामैंटरी सैक्रेटरी]

न रहे। इसलिए जो आप ने पेश किया है यह कोई अच्छा हल नहीं है। लिहाज़ा मैं सरदार आत्मा सिंह जी से दरखास्त करूंगा कि वह अपना Resolution इन नकायस की रौशनी में वापस ले लें। डिप्टी स्पीकर साहिब, इस सिलसिले में मैं एक चीज़ और भी कहना चाहता हूं। जहां तक इस Resolution का ताल्लुक है इस से एक और नुकसान भी होगा और वह यह है कि जो आजकल तमाम शहरों में मकानों की नई तामीर हो रही है, यह सारी की सारी बन्द हो जायेगी। इस से मकानों की और भी कमी हो जाएगी जिसके नतीजे के तौर पर किरायादारों को और ज़्यादा तकलीफ हो जायेगी। फिर इस से चण्डीगढ़ की तामीर में भी बड़ा set-back होगा और लोग नये मकान बनाना बिल्कुल बन्द कर देंगे। मकानों की कमी पहले भी सारे हिन्दुस्तान में है और इस चर्चा से बड़ा अहम नुकसान होगा। इस का चण्डीगढ़ की तामीर पर बहुत बुरा असर पड़ेगा। फिर जो किरायेदार हैं वे बेदखल होंगे क्योंकि वे अब जिन मकानों में रह रहे हैं उन के मालिक मकानों को जब इस Resolution का पता चलेगा तो वह इन्हें बेदखल करायेंगे। जहां तक मकानों के के किराये बढ़ाये जाने का सवाल है या बेदखलियों का सवाल है इन चीज़ों की रोक थाम लिए पहले से कानून मौजूद है। इस वक्त न कोई मकान का किराया बढ़ा सकता है और न किसी किरायेदार को इस की वजह से बेदखल कर सकता है। इस लिये मैं Opposition के दोस्तों से कहता हूं कि अगर आप चाहते हैं कि वाकई मकानों पर ceiling लगे और उन मकानों में जो रहने वाले किरायेदार हैं उन को कुछ फ़ायदा हो तो जितनी आप इस की चर्चा करते हैं, जितना आप देहातियों और शहरियों का सवाल बनाने की कोशिश करते हैं उतना उन किरायेदारों को बजाय फ़ायदा के ज़्यादा नुकसान होता है।

फिर, डिप्टी स्पीकर साहिब, इस में एक constitutional flaw भी है। मैं अर्ज़ करता हूं कि इस सिलसिले में एक legislative measure का draft भी तैयार हो गया था लेकिन उस में एक constitutional point ceiling impose करने के बारे में रुकावट बन कर खड़ा हो गया था क्योंकि सारे देश के लिये एक ही ceiling मुकर्रर होनी चाहिए थी।

**ਚੌਧਰੀ ਸੁੰਦਰ ਸਿੰਘ** (ਗੁਰਦਾਸਪੁਰ, ਰਿਜ਼ਰਵਡ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਦਾਰ ਆਤਮਾ ਸਿੰਘ ਨੂੰ ਇਸ Resolution ਦੇ ਲਿਆਉਣ ਲਈ ਮੁਬਾਰਕਬਾਦ ਕਹਿੰਦਾ ਹਾਂ, ਲੇਕਿਨ ਮੈਂ ਕਿਉਂਕਿ ਇਕ realistic ਜਿਹਾ ਬੰਦਾ ਹਾਂ ਇਸ ਲਈ ਮੈਂ ਕੋਸ਼ਸ਼ ਕਰਾਂਗਾ ਕਿ ਇਸ Resolution ਬਾਰੇ ਅਤੇ ਜਿਹੜੀਆਂ ਇਥੇ ਸਪੀਚਾਂ ਹੋਈਆਂ ਹਨ, ਉਨ੍ਹਾਂ ਤੋਂ ਜੋ ਮੈਂ ਅਨੁਭਵ ਕੀਤਾ ਹੈ, ਮੈਂ ਆਪ ਦੇ ਸਾਹਮਣੇ ਰਖਾਂਗਾ। ਇਹ Resolution ਤਾਂ ਬੜਾ ਚੰਗਾ ਹੈ ਕਿਉਂਕਿ ਇਹ socialistic pattern of society ਬਣਾਉਣ ਵਲ ਲੈ ਜਾਂਦਾ ਹੈ। ਮਗਰ, ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਜਿਹੜੇ ਵੀ ਇਹੋ ਜਿਹੇ resolutions ਇਥੇ land reforms ਦੇ ਮੁਤੱਲਕ ਜਾਂ ਹੋਰ ਕਈ progressive resolutions ਪੇਸ਼ ਕੀਤੇ ਜਾਂਦੇ ਰਹੇ ਹਨ ਉਹ good intention ਨਾਲ ਪੇਸ਼ ਨਹੀਂ ਕੀਤੇ ਜਾਂਦੇ ਰਹੇ। ਇਸੇ ਤਰ੍ਹਾਂ ਇਹ ਜਿਹੜਾ Resolution ਲਿਆਂਦਾ ਗਿਆ ਹੈ ਇਸ ਬਾਰੇ ਮੈਂ ਆਖਦਾ ਹਾਂ ਕਿ ਤੁਸਾਂ ਆਪਣਾ ਪੂਰਾ ਜ਼ੋਰ ਲਾ ਲਉ ਇਸ ਸਿਰੇ ਨਹੀਂ ਜੇ ਚੜ੍ਹਨਾ ਅਤੇ ਇਸ ਦਾ ਕੁਛ ਅਸਰ ਨਹੀਂ ਜੇ

ਹੋਣਾ । ਹੁਣੇ ਰਾਠੀ ਜੀ ਨੇ ਬੜੇ ਜ਼ੋਰ ਨਾਲ ਬੋਲ ਕੇ speech ਕੀਤੀ ਹੈ ਅਤੇ ਜ਼ੋਰ ਨਾਲ ਕਿਹਾ ਹੈ ਕਿ ਉਹ ਇਸ Resolution ਦੇ ਹਾਮੀ ਹਨ । ਪਰ ਮੈਨੂੰ ਉਨ੍ਹਾਂ ਦੇ ਇਸ ਤਰ੍ਹਾਂ ਬੋਲਣ ਤੋਂ ਇਹ ਪਤਾ ਲਗਦਾ ਹੈ ਕਿ ਉਹ ਇਸ ਨੂੰ ਦਿਲੋਂ ਨਹੀਂ ਚਾਹੁੰਦੇ । ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਵਿਚ ਆਮ ਤੌਰ ਤੇ ਲੋਕ spiritualism ਵਿਚ believe ਕਰਦੇ ਹਨ ਔਰ ਰਾਠੀ ਸਾਹਿਬ ਜਿਸ ਤਰਕੀਬ ਨਾਲ ਹੁਣੇ ਬੋਲਦੇ ਰਹੇ ਹਨ, ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜੇਕਰ ਉਹ ਉਸ ਤੇ ਅਮਲ ਨਹੀਂ ਕਰਦੇ ਹੋਣਗੇ ਤਾਂ ਉਸ ਦਾ ਕੋਈ ਫਾਇਦਾ ਨਹੀਂ ਹੋਏਗਾ । ਜਿਹੜਾ ਆਦਮੀ ਆਪ ਬਾ-ਅਮਲ ਨਾ ਹੋਵੇ ਉਸ ਦਾ ਨਾ ਤੇ ਹਾਊਸ ਦੇ ਅੰਦਰ ਹੀ ਕੋਈ ਅਸਰ ਹੋਏਗਾ ਅਤੇ ਨਾ ਹੀ ਹਾਊਸ ਤੋਂ ਬਾਹਰ ਕੋਈ ਅਸਰ ਹੋਏਗਾ । ਰਾਠੀ ਸਾਹਿਬ ਅਜਿਹੇ land-lord ਹਨ ਜਿਹੜੇ ਨਾ ਜ਼ਮੀਨਾਂ ਦੇ tenants ਦੀ ਤਰੱਕੀ ਚਾਹੁੰਦੇ ਹਨ ਅਤੇ ਨਾ ਹੀ ਸ਼ਹਿਰਾਂ ਦੇ ਮਕਾਨਾਂ ਦੇ tenants ਦੀ ਤਰੱਕੀ ਕਰਨਾ ਚਾਹੁੰਦੇ ਹਨ । ਜੇਕਰ ਚਾਹੁੰਦੇ ਹੁੰਦੇ ਤਾਂ ਉਹ ਇਸ ਤਰ੍ਹਾਂ ਸ਼ਹਿਰਾਂ ਤੇ ਦਿਹਾਤਾਂ ਵਿਚ ਇਸਤਿਆਜ਼ ਨਾ ਪੈਦਾ ਕਰਦੇ । ਮੈਂ ਉਨ੍ਹਾਂ ਤੋਂ ਪੁਛਦਾ ਹਾਂ ਕਿ ਜੇਕਰ ਤੂੰ ਇਹ ਗੱਲ ਕਹਿਣੀ ਸੀ ਤਾਂ ਗੁਰਾਏ ਵਿਚ ਜਾ ਕੇ ਇਸ ਤਰ੍ਹਾਂ ਮੁਜ਼ਾਰਿਆਂ ਦੇ ਖਿਲਾਫ ਨਾ ਬੋਲਦਾ ।

**चौधरी बाळू राम** : On a point of order, Sir, क्या यहां हाउस में बोलते हुए किसी दूसरे मैम्बर के लिए तू, तेरा वगैरा के अलफाज़ इस्तेमाल करना parliamentary है ?

**ਚੌਧਰੀ ਸੁੰਦਰ ਸਿੰਘ** : ਇਹ ਲਫਜ਼ ਮੈਂ ਪਰੇਮ ਵਿਚ ਕਹੇ ਹਨ । ਇਨ੍ਹਾਂ ਨੂੰ ਮੇਰੀ spirit ਨੂੰ ਦੇਖਣਾ ਚਾਹੀਦਾ ਹੈ ਜਿਸ ਵਿਚ ਮੈਂ ਬੋਲ ਰਿਹਾ ਹਾਂ । (ਹਾਸਾ)

**Mr. Deputy Speaker** : Order, please.

**ਚੌਧਰੀ ਸੁੰਦਰ ਸਿੰਘ** : ਮੈਂ ਡਿਪਟੀ ਸਾਹਿਬ, ਰਾਠੀ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਜਦੋਂ ਤਕ ਕੋਈ ਆਦਮੀ ਆਪਣੇ ਆਪ ਨੂੰ ਠੀਕ ਨਾ ਕਰ ਲਏ ਉਦੋਂ ਤਕ ਉਸ ਦਾ ਅਸਰ ਨਹੀਂ ਹੁੰਦਾ । ਜਿਵੇਂ ਕੀ ਇਕ ਧਰਮਾਤਮਾ ਨੇ ਕਿਹਾ ਹੈ—

> " Be of good cheer and believe that we are selected by the Lord to do great things. And we will do them. Hold yourself in readiness, that is, be pure and holy and love for love's sake. Love the poor, the miserable, the down-trodden, God will bless you. "

ਮੈਨੂੰ ਰਾਠੀ ਸਾਹਿਬ ਦੀ ਤਕਰੀਰ ਦੀ ਸਮਝ ਨਹੀਂ ਆਈ । ਮੈਂ ਉਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਦੇਹਾਤਾਂ ਵਿਚ ਜਿਹੜੇ ਮੁਜ਼ਾਰੇ ਹਨ ਉਨ੍ਹਾਂ ਲਈ ਇਨ੍ਹਾਂ ਇਸ Resolution ਦੇ ਅਸੂਲ ਤੇ ਕਿਤਨਾ ਕੁ ਅਮਲ ਕੀਤਾ ਹੈ ? ਮੈਂ ਕਹਾਂਗਾ ਕਿ ਜਿਥੋਂ ਤਕ ਇਸ Resolution ਦਾ ਸਵਾਲ ਹੈ ਜਿਹੜਾ move ਕੀਤਾ ਗਿਆ ਹੈ, ਇਹ ਚੰਗਾ ਹੈ ਪਰ ਇਸ ਦੇ mover ਸਾਹਿਬ ਦੀ ਨੀਅਤ ਤੇ ਮੈਨੂੰ ਸ਼ਕ ਹੈ । ਜੇਕਰ ਇਹੋ Resolution ਕੋਈ progressive views ਦਾ ਮੈਂਬਰ move ਕਰਦਾ ਤਾਂ ਹੋਰ ਗੱਲ ਸੀ । ਇਹ ਤਾਂ ਇਸ ਨੂੰ ਇਸ ਖਿਆਲ ਨਾਲ ਲਿਆਏ ਹਨ ਕਿ ਭਾਈ ਤੁਸਾਂ ਜ਼ਮੀਨਾਂ ਵੰਡਦੇ ਹੋ ਤਾਂ ਅਸਾਂ ਮਕਾਨ ਵੰਡਦੇ ਹਾਂ ।

[ਚੌਧਰੀ ਸੁੰਦਰ ਸਿੰਘ]

ਨਾ ਤਾਂ ਰਾਠੀ ਸਾਹਿਬ ਦੀ ਖਾਹਿਸ਼ ਹੈ ਤੇ ਨਾ ਹੀ mover ਸਾਹਿਬ ਦੀ ਖਾਹਿਸ਼ ਹੈ ਕਿ ਇਸ ਤਰ੍ਹਾਂ ਦੇ ਕਿਸੇ resolution ਤੇ ਅਮਲ ਕੀਤ ਾਜਾਵੇ । ਇਹ ਤਾਂ ਇਹੋ ਜਿਹਾ Resolution ਲਿਆ ਕੇ ਲੋਕਾਂ ਨੂੰ exploit ਕਰਨਾ ਚਾਹੁੰਦੇ ਹਨ । ਪਰ ਮੈਂ ਇਨ੍ਹਾਂ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ resolution ਨੂੰ ਇਥੇ ਲਿਆਉਣ ਨਾਲ ਬਾਹਰ ਲੋਕਾਂ ਤੇ ਘੱਟ ਅਸਰ ਪਵੇਗਾ । ਮੈਨੂੰ land reforms ਦਾ ਬੜਾ ਤਜਰਬਾ ਹੈ । ਦਿਹਾਤਾਂ ਵਿਚ ਉਹ ਵੀ ਇਕ tenants ਹਨ ਜਿਹੜੇ landless ਨੇ ਤੇ ਜ਼ਮੀਨਾਂ ਤੇ ਕੰਮ ਕਰਦੇ ਹਨ । ਉਨ੍ਹਾਂ ਦੀ exploitation ਦੀ ਖਾਤਰ ਉਹ reforms ਲਿਆਈਆਂ ਗਈਆਂ ਸਨ ਅਤੇ ਉਨ੍ਹਾਂ ਨਾਲ Congress High Command ਨੂੰ exploit ਕੀਤਾ ਗਿਆ ਸੀ । ਇਹ ਉਨ੍ਹਾਂ reforms ਨੂੰ ਇਥੇ ਲਿਆਉਣਾ ਨਹੀਂ ਚਾਹੁੰਦੇ ਸੀ ਪਰ ਇਹ ਤਾਂ ਸਿਰਫ Congress High Command ਨੂੰ ਧੋਖਾ ਦੇਣ ਵਾਸਤੇ ਕੀਤਾ ਗਿਆ ਸੀ । ਅਸਲ ਵਿਚ ਇਹ ਇਥੇ reforms ਕਰਨਾ ਨਹੀਂ ਚਾਹੁੰਦੇ । ਇਸ ਤੋਂ ਇਹ ਜਾਪ ਰਿਹਾ ਹੈ ਕਿ ਸ਼ਹਿਰਾਂ ਦੇ ਜਿਹੜੇ ਮਕਾਨਾਂ ਦੇ tenants ਹਨ ਤੁਸੀਂ ਉਨ੍ਹਾਂ ਨੂੰ exploit ਕਰਨਾ ਚਾਹੁੰਦੇ ਹੋ । ਜਿਹੜੇ ਆਦਮੀ ਹਾਊਸ ਦੇ ਇਸ ਪਾਸੇ ਬੈਠੇ ਹਨ, ਯਾਨੀ Treasury Benches ਤੇ, ਉਹ ਵੀ ਉਨ੍ਹਾਂ ਨੂੰ exploit ਕਰਨਾ ਚਾਹੁੰਦੇ ਹਨ । ਪਰ ਮਹਾਤਮਾ ਗਾਂਧੀ ਤੋਂ ਬਾਅਦ ਸ਼੍ਰੀ ਵਿਨੋਬਾ ਭਾਵੇ ਦੇ ਯੁਗ ਵਿਚ ਇਹ ਹੋਣਾ ਨਹੀਂ ਚਾਹੀਦਾ । ਸ਼੍ਰੀ ਵਿਨੋਬਾ ਭਾਵੇ ਜੀ ਇਸ ਵੇਲੇ ਮਹਾਤਮਾ ਗਾਂਧੀ ਨੂੰ represent ਕਰ ਰਹੇ ਹਨ। ਤੁਸਾਂ ਉਨ੍ਹਾਂ ਨੂੰ ਵੀ ਧੋਖਾ ਦੇਣਾ ਚਾਹੁੰਦੇ ਹੋ । ਤੁਸੀਂ ਉਨ੍ਹਾਂ ਨਾਲ ਰਲ ਕੇ ਪਦਯਾਤਰਾ ਤਾਂ ਕਰਦੇ ਹੋ ਪਰ ਦਿਲੋਂ ਉਨ੍ਹਾਂ ਲੋਕਾਂ ਵਾਸਤੇ ਕੁਝ ਕਰਨਾ ਨਹੀਂ ਚਾਹੁੰਦੇ । ਇਹ ਠੀਕ ਹੈ ਕਿ ਇਹ ਜਿਹੜਾ Resolution ਤੁਸਾਂ ਲਿਆਏ ਹੋ ਇਹ ਇਕ ਬੜਾ ਚੰਗਾ Resolution ਹੈ ਪਰ ਤੁਸਾਂ ਉਨ੍ਹਾਂ ਨੂੰ ਇਸ ਨਾਲ ਸਿਰਫ exploit ਕਰਨਾ ਚਾਹੁੰਦੇ ਹੋ ਕਿਉਂਕਿ ਤੁਸਾਂ ਉਨ੍ਹਾਂ ਲਈ ਕੁਝ ਦਿਲੋਂ ਕਰਨਾ ਨਹੀਂ ਚਾਹੁੰਦੇ । ਇਸ ਲਈ ਮੈਂ ਤਾਂ ਉਨ੍ਹਾਂ ਲੋਕਾਂ ਨੂੰ ਬਾਹਰ ਕਹਿੰਦਾ ਹੁੰਦਾ ਹਾਂ ਕਿ ਤੁਸਾਂ ਚੰਗੇ ਆਦਮੀ ਚੁਣੋ, ਕਿਸੇ ਪਾਰਟੀ ਸ਼ਾਰਟੀ ਦੀ ਪਰਵਾਹ ਨਾ ਕਰੋ । ਤੁਸਾਂ ਆਦਮੀ ਦੀ ਨੀਅਤ ਦੀ ਪਰਖ ਕਰਕੇ ਉਸ ਨੂੰ ਚੁਣੋ । ਇਸ ਵੇਲੇ ਵਿਨੋਬਾ ਭਾਵੇ ਜੀ.............

**श्री उपाध्यक्ष** : एक दो बातें अब resolution पर भी कह लें (Let the hon. Member now say one or two things about the Resolution also.)

**ਚੌਧਰੀ ਸੁੰਦਰ ਸਿੰਘ** : ਬਹੁਤ ਅੱਛਾ ਡਿਪਟੀ ਸਪੀਕਰ ਸਾਹਿਬ, ਮੇਰੀ ਜੋ spirit ਹੈ ਉਸ ਦੇ ਮੁਤਾਬਕ ਕਿਸੇ ਨਾ ਕਿਸੇ ਤਰੀਕੇ ਨਾਲ ਮੇਰੀ ਗੱਲ ਆ ਜਾਂਦੀ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਜਿਹੜੀ democracy ਹੈ ਉਹ ਇਥੇ ਇਸ ਵੇਲੇ ਚਲਦੀ ਪਈ ਹੈ ਅਤੇ ਅਸਾਂ national ਬਣਨਾ ਹੈ ਅਤੇ ਅਸਾਂ ਇਕ secular state ਵਿਚ ਇਕ ਚੰਗੀ nationality ਬਣਾਉਣੀ ਹੈ । ਇਸ ਲਈ ਮੈਂ mover ਸਾਹਿਬ ਨੂੰ ਕਹਾਂਗਾ ਕਿ ਉਹ ਜਿਹੜਾ ਵੀ resolution move ਕਰਨ ਉਹ ਦਿਲੋਂ move ਕਰਨ । ਮੈਨੂੰ ਇਹ ਪਤਾ ਹੈ ਕਿ ਜਿਤਨੇ ਤਕ ਕੋਈ ਆਦਮੀ ਕੋਈ ਗੱਲ ਦਿਲੋਂ ਨਾ ਚਾਹੁੰਦਾ ਹਵੇ ਉਸ ਦਾ ਅਸਰ ਲੋਕਾਂ ਤੇ ਚੰਗਾ ਨਹੀਂ ਪੈ ਸਕਦਾ । ਸਾਨੂੰ ਪਿੰਡਾਂ ਦੇ ਲੋਕਾਂ ਅਤੇ ਸ਼ਹਿਰਾਂ ਦੇ

ਲੋਕਾਂ ਜਾਂ ਹਿੰਦੂ ਅਤੇ ਸਿਖਾਂ ਦਾ ਸਵਾਲ ਪੈਦਾ ਨਹੀਂ ਕਰਨਾ ਚਾਹੀਦਾ । ਮੈਂ ਦਸਣਾ ਚਾਹੁੰਦਾ ਹਾਂ ਕਿ ਅਜ ਤੋਂ 40,50 ਸਾਲ ਪਹਿਲਾਂ ਇਕ ਬੜੇ ਵੱਡੇ ਆਦਮੀ ਸੁਆਮੀ ਵਿਵੇਕਾਨੰਦ ਨੇ ਇਹ ਕਿਹਾ ਸੀ ਕਿ ਹਿੰਦੁਸਤਾਨ ਵਿਚ nationality ਅਤੇ ਦੇਸ਼ਭਗਤੀ ਅਤੇ secularism ਦਾ ਜਜ਼ਬਾ ਕਿਸ ਤਰ੍ਹਾਂ ਆ ਸਕਦਾ ਹੈ । ਉਨ੍ਹਾਂ ਨੇ ਦਸਿਆ—

> If you attempt to get the secular knowledge without religion, I tell you plainly "Vain is your attempt in India and it will have never a hold on the people. All of us have to be taught first that we Indians have certain common ideas behind us and that the time has come when for the well-being of ourselves and for the well-being of our race, we must give up all our differences and quarrels."

**श्री उपाध्यक्ष :** Order please. चौधरी साहिब, आप क्या कहने लग गए । (*Interruption*) इस पर आपने कोई article लिखना है ? Resolution की बात करें । (Order please. What is the hon. Member doing ? Has he to write some article on this topic ? He should speak about the resolution.)

**ਚੌਧਰੀ ਸੁੰਦਰ ਸਿੰਘ :** ਜਨਾਬ, ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ resolutions ਨਾਲ ਕੁਝ ਨਹੀਂ ਬਣਦਾ ਜੇ ਦਿਲ ਵਿਚ good will ਨਾ ਹੋਵੇ । (*Interruption*)

> "National union in India must be a gathering of its scattered spiritual force. A Nation in India must be a union of those whose hearts beat to the same spiritual tune."

ਹਿੰਦੁਸਤਾਨ ਵਿਚ national unity ਤਦ ਤਕ ਨਹੀਂ ਆ ਸਕਦੀ ਜਦ ਤਕ ਵਿਨੋਬਾ ਜੀ ਅਤੇ ਸ਼੍ਰੀ ਜੈ ਪ੍ਰਕਾਸ਼ ਨਾਰਾਇਣ ਵਰਗੇ cabinet ਵਿਚ ਨਹੀਂ ਆਉਂਦੇ । ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਦੁਨੀਆਂ ਨੇ ਇਨ੍ਹਾਂ ਦੀ ਇਕ ਗਲ ਨਹੀਂ ਮਨਣੀ ਜਦ ਤਕ ਕਿ ਇਨ੍ਹਾਂ ਦੇ ਦਿਲ ਸਾਫ ਨਹੀਂ, ਜਦ ਤਕ ਕਿ ਇਹ ਖੁਦ socialist pattern ਤੇ ਅਮਲ ਨਹੀਂ ਕਰਦੇ । ਅਖੀਰ ਵਿਚ ਮੈਂ ਇਹ ਕਹਾਂਗਾ ਕਿ ਮੇਰੀ party ਦੇ ਭਾਈਉ, ਦੂਜਿਆਂ ਅਗੇ ਵੀ ਇਹੀ appeal ਕਰਾਂਗਾ ਕਿ ਕੋਈ ਗਲ ਜੋ ਚੰਗੀ ਹੈ, ਖੁਦਾ ਦਾ ਵਾਸਤਾ ਜੇ, ਦਿਲੋਂ ਕਰੋ । ਇਸ ਤਰ੍ਹਾਂ resolutions ਲਿਆ ਲਿਆ ਕੇ ਗਰੀਬਾਂ ਨੂੰ exploit ਨਾ ਕਰੋ । ਮੈਂ ਜੋ ਕੁਝ ਕਿਹਾ ਹੈ ਦਿਲੋਂ ਕਿਹਾ ਹੈ ਇਹ ਵੀ ਦਿਲੋਂ ਕਹਿਣ । ਸਿਰਫ parliamentary ਤਰੀਕੇ ਨਾਲ ਗੱਲਾਂ ਕਰਨ ਨਾਲ ਕੋਈ ਫਾਇਦਾ ਨਹੀਂ ਹੋਣਾ । ਕਿਉਂਕਿ ਇਨ੍ਹਾਂ ਇਹ ਦਿਲੋਂ ਪੇਸ਼ ਨਹੀਂ ਕੀਤਾ ਇਸ ਕਰਕੇ ਮੈਂ ਇਸ ਦੀ ਤਾਈਦ ਨਹੀਂ ਕਰਦਾ ।

**ਪੰਡਤ ਰਾਮ ਕਿਸ਼ਨ ਭੜੋਲੀਆਂ** (ਊਨਾ) : ਸ਼੍ਰੀ ਮਾਨ ਡਿਪਟੀ ਸਪੀਕਰ ਸਾਹਿਬ ....

**श्री उपाध्यक्ष :** यहां जो hon. Member कोई resolution move करते हैं तो उन के मुताल्लिक हमें यह नहीं कहना चाहिए कि वह उन्हों ने दिल से नहीं किया । हमें तो इसे उसी light में लेना चाहिए जिस में कि यह पेश किया जाता है । Motives impute नहीं करने चाहिएं । (When an hon. Member

[श्री उपाध्यक्ष]

moves a resolution then we should not say that he has done so with a different motive. We should take it in the same light as it is presented and should not impute motives.)

ਪੰਡਤ ਰਾਮ ਕਿਸ਼ਨ ਭੜੋਲੀਆਂ : ਸਰਦਾਰ ਆਤਮਾ ਸਿੰਘ ਨੇ ਜੋ Resolution ਪੇਸ਼ ਕੀਤਾ ਹੈ, ਇਸ ਨੂੰ ਮੈਂ ਚੰਗੀ ਤਰ੍ਹਾਂ ਪੜ੍ਹਿਆ ਹੈ। ਜਿਥੋਂ ਤਕ Communist Party ਦਾ ਤਅੱਲੁਕ ਹੈ ਉਸ ਦਾ ਜੋ ਨਜ਼ਰੀਆ ਹੈ ਉਹ ਬਿਲਕੁਲ ਸਾਫ ਹੈ ਕਿ disparity ਭਾਵੇਂ ਪਿੰਡਾਂ ਵਿਚ ਹੋਵੇ ਭਾਵੇਂ ਸ਼ਹਿਰਾਂ ਵਿਚ ਉਹ ਦੂਰ ਹੋਣੀ ਚਾਹੀਦੀ ਹੈ। ਇਸ ਬਾਰੇ ਕਿਸੇ ਨੂੰ ਵੀ ਭੁਲੇਖਾ ਨਹੀਂ। ਮੈਨੂੰ ਅਫਸੋਸ ਹੈ ਕਿ ਜਿਸ ਵੇਲੇ ਸਰਦਾਰ ਆਤਮਾ ਸਿੰਘ ਇਸ Resolution ਨੂੰ ਲਿਖਣ ਲਗੇ ਤਾਂ ਇਨ੍ਹਾਂ ਨੇ ਇਹ ਗਲ ਕਿਉਂ ਭੁਲਾ ਦਿਤੀ ਕਿ ਕੁਝ ਅਜਿਹੇ cases ਵੀ ਹੋਣਗੇ ਜਿਨ੍ਹਾਂ ਨੂੰ ਕਿਸੇ ਹਦ ਤਕ ਛੋਟ ਮਿਲਣੀ ਚਾਹੀਦੀ ਹੈ ? ਕਿਨ੍ਹਾਂ ਤੋਂ ਮਕਾਨ ਨਹੀਂ ਖੋਹਣੇ ਚਾਹੀਦੇ ਇਸ ਵਿਚ ਜ਼ਿਕਰ ਨਹੀਂ (ਵਿਘਨ) ਜਿਸ ਤਰ੍ਹਾਂ ਜ਼ਮੀਨ ਦੇ ਸਿਲਸਿਲੇ ਵਿਚ ਕੀਤਾ ਗਿਆ ਹੈ ਕਿ 30 standard ਏਕੜ ਜ਼ਮੀਨ ਜਾਗੀਰਦਾਰ ਪਾਸ ਰਹਿਣ ਦਿਤੀ ਜਾਵੇਗੀ ਪਰ ਬਾਕੀ ਦੀ ਖੋਹ ਲਈ ਜਾਵੇਗੀ ਅਤੇ landless ਜਾਂ ਗਰੀਬ ਹਰੀਜਨਾਂ ਵਗੈਰਾ ਨੂੰ, ਵਾਹੀ ਕਰਨ ਵਾਲਿਆਂ ਨੂੰ ਵੰਡੀ ਜਾਵੇਗੀ। ਅਤੇ ਜਿਸ ਤਰ੍ਹਾਂ ਫੌਜ ਵਿਚ ਭਰਤੀ ਹੋਏ ਗਰੀਬ ਲੋਕਾਂ ਜਿਨ੍ਹਾਂ ਦੀ ਥੋੜ੍ਹੀ ਜਿਹੀ ਜ਼ਮੀਨ ਪਿੰਡ ਵਿਚ ਹੈ, ਇਹੋ ਜਿਹੇ ਵੱਡੇ ਟਬਰਾਂ ਵਾਲਿਆਂ, ਜਿਨ੍ਹਾਂ ਦਾ ਆਪਣੀ ਜ਼ਮੀਨ ਤੇ ਗੁਜ਼ਾਰਾ ਨਹੀਂ ਹੋ ਸਕਦਾ ਇਸ ਕਰਕੇ ਜ਼ਮੀਨ ਕਿਸੇ ਨੂੰ ਦੇ ਕੇ ਆਪ ਹੱਟੀ ਪਾਕੇ ਜਾਂ ਹੋਰ ਕੰਮ ਕਾਰ ਕਰਕੇ ਕਿਸੇ ਤਰ੍ਹਾਂ ਗੁਜ਼ਾਰਾ ਚਲਾਉਂਦੇ ਹਨ, ਵਿਧਾਵਾਂ ਜਿਨ੍ਹਾਂ ਦੇ ਬੱਚੇ ਛੋਟੇ ਹਨ, ਦੀ ਜ਼ਮੀਨ ਛੱਡ ਕੇ ਬਾਕੀ ਦੀ ਜੋ ਜ਼ਮੀਨ ਹੈ ਉਹ 'land to the tiller' ਦੇ ਨਾਅਰੇ ਹੇਠ ਵੰਡੀ ਜਾਣੀ ਚਾਹੀਦੀ ਹੈ, ਉਸੇ ਤਰ੍ਹਾਂ ਸ਼ਹਿਰਾਂ ਵਿਚ ਵੀ ਕਈ ਅਜਿਹੇ ਲੋਕ ਹਨ ਜਿਨ੍ਹਾਂ ਦੇ cases ਕਾਬਲੇ ਗੌਰ ਹਨ। ਡਿਪਟੀ ਸਪੀਕਰ ਸਾਹਿਬ, ਆਪ ਨੇ ਕਈ ਅਜਿਹੇ ਲੋਕ ਵੇਖੇ ਹੋਣਗੇ ਜਿਨ੍ਹਾਂ ਨੇ ਸਾਰੀ ਉਮਰ ਮੁਲਾਜ਼ਮਤ ਕੀਤੀ ਅਤੇ ਇਕ ਮਕਾਨ ਬਣਵਾਇਆ। ਉਸ ਦੇ ਇਕ ਕਮਰੇ ਵਿਚ ਆਪ ਰਹਿ ਕੇ ਗੁਜ਼ਾਰਾ ਕਰਦੇ ਹਨ ਅਤੇ ਬਾਕੀ ਦਾ ਮਕਾਨ ਕਿਰਾਏ ਤੇ ਦਿਤਾ ਹੋਇਆ ਹੈ, ਹੋਰ ਕੋਈ ਗੁਜ਼ਾਰੇ ਦੀ ਸਬੀਲ ਨਹੀਂ। ਜੇ ਇਹ Resolution ਇਸੇ ਤਰ੍ਹਾਂ ਪਾਸ ਹੋ ਕੇ Act ਬਣ ਜਾਵੇ ਤਾਂ ਉਸ ਗਰੀਬ ਦਾ ਵੀ ਗਲ ਘੁਟਿਆ ਜਾਂਦਾ ਹੈ। ਫਿਰ ਕਈ ਇਸ ਤਰ੍ਹਾਂ ਦੀਆਂ ਬੇਵਾ ਅਤੇ ਉਨ੍ਹਾਂ ਦੇ ਬੱਚੇ ਵੇਖਣ ਵਿਚ ਆਉਂਦੇ ਹਨ ਜਿਨ੍ਹਾਂ ਪਾਸ ਇਕ ਛੋਟਾ ਜਿਹਾ ਕੋਠਾ ਹੈ ਜਿਸ ਵਿਚ ਆਪ ਰਹਿੰਦੇ ਹਨ। ਇਕ ਹੱਟੀ ਹੈ ਜੋ 20 ਜਾਂ 30 ਰੁਪਏ ਕਿਰਾਏ ਤੇ ਦਿਤੀ ਹੋਈ ਹੈ। ਇਸ ਨਾਲ ਉਹ ਬੜੀ ਮੁਸ਼ਕਲ ਨਾਲ ਕਿਸੇ ਤਰ੍ਹਾਂ ਗੁਜ਼ਰ ਕਰਦੇ ਹਨ। ਇਹ Resolution ਉਨ੍ਹਾਂ ਨੂੰ ਵੀ ਮਾਫ ਨਹੀਂ ਕਰਦਾ।

**माल मंत्री :** आप private property के हक में बोल रहे हैं।

ਪੰਡਤ ਰਾਮ ਕਿਸ਼ਨ ਭੜੋਲੀਆਂ : ਨਹੀਂ ਜੀ, ਰਾਉ ਸਾਹਿਬ, ਮੈਨੂੰ ਪਤਾ ਹੈ ਜਿਸ ਰਗ ਨੂੰ ਮੈਂ ਫੜਿਆ ਹੈ ਉਹ ਆਪ ਦੀ ਵੀ ਰਗ ਦੁਖਦੀ ਹੈ। (ਵਿਘਨ) ਜਿਥੇ ਵੀ disparity ਹੈ, ਭਾਵੇਂ ਸ਼ਹਿਰਾਂ ਵਿਚ ਹੋਵੇ, ਭਾਵੇਂ ਪਿੰਡਾਂ ਵਿਚ ਹੋਵੇ, ਉਸ ਨੂੰ ਖਤਮ ਕਰਨਾ ਚਾਹੀਦਾ ਹੈ।

Communist Party ਦੀ policy ਬੜੀ ਸਾਫ ਹੈ । ਮੈਂ ਹੈਰਾਨ ਹਾਂ ਖਾਸ ਤੌਰ ਤੇ ਰਾਉ ਸਾਹਿਬ ਤੇ, ਜੋ ਵਜ਼ੀਰ ਵੀ ਹਨ ਅਤੇ ਜਿਨ੍ਹਾਂ ਦੇ ਹਥ ਵਿਚ ਇਹ ਸੀ ਕਿ ਇਹ Resolution ਨਾ ਆਵੇ। ਮੈਂ ਉਨ੍ਹਾਂ ਤੋਂ ਪੁਛਦਾ ਹਾਂ ਕਿ ਜੇਕਰ ਉਹ ਸਚ ਮੁਚ ਚਾਹੁੰਦੇ ਸਨ ਕਿ ਇਹ Resolution ਪਾਸ ਹੋਵੇ ਤਾਂ ਉਨ੍ਹਾਂ ਨੇ ਇਸ ਨੂੰ ਆਪਣੇ ਇਕ ਮੈਂਬਰ ਪਾਸੋਂ ਕਿਉਂ move ਕਰਵਾਇਆ ਬਾਕਾਇਦਾ ਇਕ Bill ਦੀ ਸ਼ਕਲ ਵਿਚ ਕਿਉਂ ਨਹੀਂ ਲਿਆਂਦਾ, ਜਿਸ ਤਰ੍ਹਾਂ ਬਾਕੀ Acts ਆਉਂਦੇ ਹਨ ? ਇਸ ਕਰਕੇ ਮੈਨੂੰ ਸ਼ਕ ਹੈ ਕਿ ਤੁਸੀਂ ਦਿਲੋਂ ਚਾਹੁੰਦੇ ਹੋ ਕਿ ਇਹ ਪਾਸ ਹੋਵੇ । (ਵਿਘਨ) ਮੈਂ ਆਪ ਦੀ ਨੀਅਤ ਨੂੰ ਜਾਣਦਾ ਹਾਂ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀਆਂ ਪਿਛਲੀਆਂ ਕਾਰਵਾਈਆਂ ਤੋਂ ਇਨ੍ਹਾਂ ਦੀ ਨੀਅਤ ਦਾ ਪਤਾ ਲਗ ਜਾਂਦਾ ਹੈ । ਇਨ੍ਹਾਂ ਨੇ ਜਗੀਰਦਾਰੀ ਦੇ ਮੁਤੱਲਕ ਪਿਛਲੇ 7 ਸਾਲਾਂ ਵਿਚ ਕਈ ਕੁਝ ਕੀਤਾ ਹੈ ਪਰ ਜੋ ਕੁਝ ਕੀਤਾ ਹੈ half-heartedly ਕੀਤਾ ਹੈ। ਕਹਿੰਦੇ ਹਨ ਮੁਜ਼ਾਰਿਆਂ ਦੀਆਂ ਬੇਦਖਲੀਆਂ ਦੇ ਖਿਲਾਫ Act ਪਾਸ ਕੀਤਾ ਹੈ ਪਰ ਕਲ ਹੀ ਇਕ ਸਵਾਲ ਦੇ ਜਵਾਬ ਵਿਚ ਦਸਿਆ ਕਿ 18,600 ਮੁਜ਼ਾਰੇ ਬੇਦਖਲ ਹੋ ਚੁਕੇ ਹਨ । ਇਕ ਪਾਸੇ ਤਾਂ Act ਬਣਿਆ ਹੋਇਆ ਹੈ ਕਿ ਮੁਜ਼ਾਰੇ ਬੇਦਖਲ ਨਹੀਂ ਹੋ ਸਕਦੇ ਦੂਸਰੇ ਪਾਸੇ Revenue Minister ਸਾਹਿਬ ਆਪ ਹੀ ਦਸਦੇ ਹਨ ਕਿ ਹਜ਼ਾਰਾਂ ਮੁਜ਼ਾਰੇ ਬੇਦਖਲ ਹੋ ਗਏ ਹਨ । ਇਨ੍ਹਾਂ ਗੱਲਾਂ ਤੋਂ ਪਤਾ ਲਗਦਾ ਕਿ ਆਪ ਕਿੰਨੇ ਕੁ ਸੱਚੇ ਹੋ । ਇਸੇ ਤਰ੍ਹਾਂ ਦਾ ਇਹ ਆਪ ਦਾ Resolution ਹੈ ।

ਇਹਦਾ ਮਤਲਬ ਇਹ ਨਹੀਂ ਕਿ ਮੈਂ nationalisation ਦੇ ਹਕ ਵਿਚ ਨਹੀਂ । ਮੈਂ ਚਾਹੁੰਦਾ ਹਾਂ ਕਿ ਇਹ ਹੋਵੇ । ਪਰ ਨਾਲ ਦੀ ਨਾਲ ਜਿੱਥੇ ਲਾਲ ਇਮਲੀ ਵਰਗੇ ਕਾਰਖਾਨੇ ਹਨ, ਜਿਹੜੇ ਉਸ ਅੰਗਰੇਜ਼ ਦੇ ਹਨ ਜਿਸ ਨੂੰ ਕਿ ਹਿੰਦੁਸਤਾਨ ਦਾ ਕਾਤਲ ਕਿਹਾ ਜਾ ਸਕਦਾ ਹੈ, ਜਿਸ ਨੇ ਜਲ੍ਹਿਆਂ ਵਾਲੇ ਬਾਗ ਵਿਚ ਗੋਲੀ ਚਲਾਈ, ਭਗਤ ਸਿੰਘ ਵਰਗੇ ਦੇਸ਼ਭਗਤਾਂ ਦੀ ਹਤਿਆ ਕੀਤੀ ਅਜ ਉਸ ਦੇ ਕਾਰਖਾਨੇ ਸਾਡੇ ਹਿੰਦੁਸਤਾਨ ਵਿਚ ਚੱਲਣ, (ਇਕ ਮਾਨਯੋਗ ਮੈਂਬਰ : ਇਹ secular state ਹੈ) ਜਿਸ ਨੇ ਸਾਰੇ ਹਿੰਦੁਸਤਾਨ ਤੇ 100 ਸਾਲ ਕਬਜ਼ਾ ਜਮਾਈ ਰੱਖਿਆ, ਜਿਹੜਾ ਕਿ ਹਿੰਦੁਸਤਾਨ ਦਾ ਕਾਤਲ ਹੈ ਅੱਜ ਉਹ ਤੁਹਾਡੇ ਸਿਰ ਤੇ ਕਾਰਖਾਨੇ ਚਲਾਏ ਇਹ ਚੰਗੀ ਤੁਹਾਡੀ ਦੇਸ਼ਭਗਤੀ ਹੈ ? ਸ਼ਾਬਾਸ਼, ਤੁਹਾਡੀ ਅਕਲ ਦੇ । ਅੱਜ ਤੁਹਾਡਾ Secularism ਸਾਰੇ ਹੀ ਨਜ਼ਰ ਆਉਂਦਾ ਹੈ । ਸੂਰਜਪੁਰ ਦੀ Cement Factory ਵਿਚ ਵੀ ..............

**Mr. Deputy Speaker** : The hon. Member should address the Chair please.

**ਪੰਡਤ ਰਾਮ ਕਿਸ਼ਨ ਭੜੋਲੀਆਂ** : ਡਿਪਟੀ ਸਪੀਕਰ ਸਾਹਿਬ, ਮੈਂ ਉਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਅਗਰ ਉਹ ਚਾਹੁੰਦੇ ਹਨ ਕਿ ਅਸੀਂ nationalisation ਕਰਕੇ ਸੂਬੇ ਨੂੰ ਕਿਸੇ ਤਰ੍ਹਾਂ ਦੀ ਤਰੱਕੀ ਦੇਣੀ ਹੈ ਤਾਂ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਸੂਰਜਪੁਰ ਦਾ ਸੀਮਿੰਟ ਦਾ ਕਾਰਖਾਨਾ nationalise ਕਰਨਾ ਚਾਹੀਦਾ ਹੈ ।

**Mr. Deputy Speaker**: This is out of the Scope of the Resolution.

**ਪੰਡਤ ਰਾਮ ਕਿਸ਼ਨ ਭੜੋਲੀਆਂ** : ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਜਿਹੜੀ ਸ਼ਹਿਰਾਂ ਵਿਚ property ਹੈ, ਜਿਤਨੀਆਂ ਵੱਡੀਆਂ ਵੱਡੀਆਂ ਦੁਕਾਨਾਂ ਜਾਂ ਮਕਾਨ ਹਨ ਉਨ੍ਹਾਂ ਨੂੰ ਵੀ nationalise ਕੀਤਾ ਜਾਵੇ ਅਤੇ ਇਸ ਤੇ ਕੋਈ ਫੋਰੀ ਕਾਰਵਾਈ ਹੋਣੀ ਚਾਹੀਦੀ ਹੈ । ਲੇਕਿਨ ਮੈਂ ਸਮਝਦਾ ਹਾਂ ਕਿ ਜਿਸ ਸ਼ਕਲ ਵਿਚ ਅੱਜ ਇਹ Resolution ਆਇਆ ਹੈ ਇਹ ਇਸ ਸ਼ਕਲ ਵਿਚ ਆਉਣਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਮਨਿਸਟਰ ਸਾਹਿਬ ਨੇ ਇਸ Resolution ਦੀ ਤਾਈਦ ਕੀਤੀ ਹੈ । ਉਨ੍ਹਾਂ ਨੂੰ ਪਹਿਲਾਂ ਇਸ ਕਿਸਮ ਦੇ ਹਾਲਾਤ ਪੈਦਾ ਕਰਨੇ ਚਾਹੀਦੇ ਹਨ ਤਾਂ ਕਿ ਪਿੰਡਾਂ ਵਿਚ ਅਤੇ ਸ਼ਹਿਰਾਂ ਵਿਚ ਜਾਗੀਰਦਾਰੀ ਦਾ ਤੁਰੰਤ ਹੀ ਖਾਤਮਾ ਹੋ ਜਾਵੇ । ਇਹ ਨਾ ਹੋਵੇ ਕਿ ਜਿਸ ਤਰ੍ਹਾਂ ਕਈ ਕਈ ਸਾਲ ਜਾਗੀਰਦਾਰਾਂ ਨੂੰ ਮੁਜ਼ਾਰਿਆਂ ਦੀ ਬੇਦਖਲੀ ਦਾ ਮੌਕਾ ਦਿਤਾ ਗਿਆ । ਤਰ੍ਹਾਂ ਤਰ੍ਹਾਂ ਦੇ ਕਾਨੂੰਨ ਬਣੇ ਅਤੇ ਨਕਲੀ ਫਰੋਖਤਗੀਆਂ ਹੋਈਆਂ । ਇਹੋ ਜਿਹੇ ਤਰੀਕਿਆਂ ਨਾਲ ਕਾਨੂੰਨ ਬਣਾਉਂਦੇ ਰਹੇ ਕਿ ਉਨ੍ਹਾਂ ਨੂੰ ਪੂਰੀ ਤਰ੍ਹਾਂ ਖੁਲ੍ਹੀ ਛੁੱਟੀ ਮਿਲਦੀ ਰਹੀ । ਇਹ ਨਹੀਂ ਹੋਣਾ ਚਾਹੀਦਾ । ਜਿਸ ਤਰ੍ਹਾਂ ਦੇ ਤਰੀਕੇ ਨਾਲ ਅੱਜ ਅਸੀਂ ਬਿਲ ਪਾਸ ਕਰਨਾ ਚਾਹੁੰਦੇ ਹਾਂ ਇਸ ਦਾ ਕੋਈ ਫਾਇਦਾ ਨਹੀਂ ਹੋਵੇਗਾ ਜਦੋਂ ਕਿ ਕੋਈ ਚੀਜ਼ ਵਜ਼ਾਹਤ ਨਾਲ ਆ ਨਹੀਂ ਜਾਂਦੀ । ਇਸ Resolution ਦੀ ਤਾਈਦ ਚੌਧਰੀ ਧਰਮ ਸਿੰਘ ਰਾਠੀ ਅਤੇ ਹੋਰ ਕਈ ਸਜਣਾਂ ਨੇ ਕੀਤੀ। ਰਾਉ ਸਾਹਿਬ ਵੀ ਜੇ ਉਠ ਕੇ ਨਹੀਂ ਬੋਲੇ ਤਾਂ ਬੈਠੇ ਬੈਠੇ ਇਸ ਦੀ ਤਾਈਦ ਕਰ ਰਹੇ ਹਨ। ਇਹ ਕੌਣ ਹਨ ? ਇਹ ਇਸ ਕਿਸਮ ਦੇ ਸ਼ਖਸ ਹਨ ਜਿਹੜੇ ਬੈਠੇ ਕਿਤੇ ਹਨ ਅਤੇ ਸੋਚਦੇ ਕਿਤੇ ਹਨ । ਅੱਜ ਸਰਦਾਰ ਆਤਮਾ ਸਿੰਘ ਜੀ ਬੈਠੇ ਸਰਦਾਰ ਪਰਤਾਪ ਸਿੰਘ ਨਾਲ ਹਨ ਪਰ ਦਿਲ ਉਨ੍ਹਾਂ ਦਾ ਮਾਸਟਰ ਤਾਰਾ ਸਿੰਘ ਵਿਚ ਹੈ । ਏਸੇ ਤਰ੍ਹਾਂ ਚੌਧਰੀ ਧਰਮ ਸਿੰਘ ਰਾਠੀ ਹਨ ਜਿਹੜੇ ਬੈਠੇ ਅਪੋਜ਼ੀਸ਼ਨ ਵਿੱਚ ਹਨ ਪਰ ਦਿਲ ਉਨ੍ਹਾਂ ਦਾ ਰਾਉ ਸਾਹਿਬ ਨਾਲ ਹੈ । ਇਸ ਤਰ੍ਹਾਂ ਦੇ ਜਿਹੜੇ ਦੁਰੰਗੀਆਂ ਚਾਲਾਂ ਵਾਲੇ ਆਦਮੀ ਹਨ (*Interruption*) ਇਹ ਕਿਤਨੇ ਅਫ਼ਸੋਸ ਦੀ ਗੱਲ ਹੈ । ਇਨ੍ਹਾਂ ਕਾਂਗਰਸੀਆਂ ਵਿਚ ਵੀ ਐਸੇ ਹਨ ਜਿਹੜੇ ਕਦੇ ਕਿਧਰੇ ਅਤੇ ਕਦੇ ਕਿਧਰੇ ਹੁੰਦੇ ਹਨ । ਕਾਂਗਰਸ ਦਾ ਨਾਗਪੁਰ ਵਿੱਚ ਇਕ resolution ਪਾਸ ਹੋਇਆ Co-operative Farming ਦਾ । ਅੱਜ ਜਿਹੜੇ ਤਰੀਕੇ ਇਹਦੇ ਖਿਲਾਫ ਵਰਤੇ ਜਾ ਰਹੇ ਹਨ, ਜਿਹੜੀਆਂ ਚਾਲਾਂ ਇਹ ਚਲ ਰਹੇ ਹਨ—ਭਾਵੇਂ ਉਪਰੋਂ ਕੁਝ ਕਹਿਣ ਪਰ ਅੰਦਰੋ ਅੰਦਰੀ ਕੁਝ ਹੋਰ ਚਾਲਾ ਕਰ ਰਹੇ ਹਨ। ਜੋ ਕੁਝ ਇਹ ਕਰਦੇ ਹਨ ਉਹ ਸੱਚੇ ਹੋ ਕੇ ਆਉਣ। ਅਸੀਂ ਇਸ ਗੱਲ ਵਿਚ ਖੁਸ਼ ਹਾਂ ਕਿ ਪਿੰਡਾਂ ਅਤੇ ਸ਼ਹਿਰਾਂ ਵਿੱਚ ਕੋਈ disparity ਨਹੀਂ ਹੋਣੀ ਚਾਹੀਦੀ, ਇਹ ਖਤਮ ਹੋਣੀ ਚਾਹੀਦੀ ਹੈ । ਮੁਲਕ ਅੰਦਰ socialist ਢੰਗ ਦਾ ਨਜ਼ਾਮ ਹੋਣਾ ਚਾਹੀਦਾ ਹੈ । ਪਰ ਸਾਨੂੰ ਪਤਾ ਹੈ ਕਿ ਇਹ ਤੁਸੀਂ ਨਹੀਂ ਲਿਆ ਸਕਦੇ, ਅਸੀਂ ਲਿਆ ਕੇ ਦਿਖਾਵਾਂਗੇ। (*Interruption*)

**Mr. Deputy Speaker** : Order, order, please.

**ਸਰਦਾਰ ਰਾਮਦਿਆਲ ਸਿੰਘ** (ਲੁਧਿਆਣਾ, ਦੱਖਣ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਦੇ ਪੇਸ਼ ਕਰਨ ਤੇ ਸਰਦਾਰ ਆਤਮਾ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ । ਕਾਮਰੇਡ ਰਾਮ ਕਿਸ਼ਨ ਜੀ ਨੂੰ welcome ਕਰਨਾ ਚਾਹੀਦਾ ਸੀ ਕਿਉਂਕਿ ਇਹ ਤਾਂ socialism ਵਲ ਲੋਕਾਂ ਨੂੰ ਲਿਆਂਦਾ ਹੈ। ਮੈਂ ਹੈਰਾਨ ਹਾਂ ਉਨ੍ਹਾਂ ਦੀ ਪਾਲੀਸੀ ਤੇ, ਇਹ ਤਾਂ ਨਟ ਦੀ ਤਰ੍ਹਾਂ ਕਹਿੰਦੇ ਹੀ ਜਾ ਰਹੇ ਹਨ "ਅਭੀ ਨਾ ਮਾਨੂੰ, ਅਭੀ ਨਾ ਮਾਨੂੰ" ਭਾਵੇਂ ਕੋਈ ਚੀਜ਼ ਚੰਗੀ ਵੀ ਕਿਉਂ ਨਾ ਹੋਵੇ ।

ਉਹ ਫਰਮਾਉਂਦੇ ਹਨ ਕਿ ਸਰਦਾਰ ਆਤਮਾ ਸਿੰਘ ਜੀ ਦਾ ਦਿਲ ਮਾਸਟਰ ਤਾਰਾ ਸਿੰਘ ਜੀ ਵਲ ਹੈ ਔਰ ਬੈਠੇ ਸਰਦਾਰ ਪਰਤਾਪ ਸਿੰਘ ਹੋਰਾਂ ਨਾਲ ਹਨ। ਫੇਰ ਕਹਿੰਦੇ ਹਨ ਕਿ ਰਾਠੀ ਜੀ ਬੈਠੇ opposition benches ਤੇ ਹਨ ਪਰ ਦਿਲ ਉਨ੍ਹਾਂ ਦਾ ਰਾਉ ਸਾਹਿਬ ਨਾਲ ਹੈ। ਮੈਂ ਕਹਿੰਦਾ ਹਾਂ ਕਿ ਮਾਸਟਰ ਤਾਰਾ ਸਿੰਘ ਦੀ ਹਮਦਰਦੀ ਹਿੰਦੁਸਤਾਨ ਨਾਲ ਹੈ। ਪਰ ਜਿਹੜਾ ਆਦਮੀ ਬੈਠਾ ਏਥੇ ਹੈ ਅਤੇ ਦਿਲ ਉਹ ਦਾ ਰੂਸ ਵਿਚ ਹੈ ਉਹ ਕਿਸੇ ਬਾਰੇ ਕੀ ਰਾਏ ਦੇ ਸਕਦਾ ਹੈ (ਹਾਸਾ) (*Interruptions*) ਇਸ ਲਈ ਮੈਂ ਇਨ੍ਹਾਂ ਸਾਹਿਬਾਨ ਨੂੰ ਅਰਜ਼ ਕਰਾਂਗਾ ਕਿ ਜਦੋਂ ਕਿਸੇ ਵੀ ਚੰਗੀ ਚੀਜ਼ ਨੂੰ ਲਿਆਂਦਾ ਜਾਵੇ ਇਨ੍ਹਾਂ ਨੂੰ ਉਸ ਦੀ support ਕਰਨੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਇਸ ਰੈਜ਼ੋਲਿਊਸ਼ਨ ਦਾ ਤੁਅੱਲਕ ਹੈ ਇਹ ਇਕ ਸਿਧੀ policy ਨੂੰ ਅਗੇ ਲਿਆਉਂਦਾ ਹੈ। ਕਾਂਗਰਸ ਸਰਕਾਰ ਦਾ ਇਰਾਦਾ ਏਥੇ Socialism ਪੈਦਾ ਕਰਨ ਦਾ ਹੈ। ਜਿਹੜੀਆਂ ਚੀਜ਼ਾਂ ਇਸ ਤਰਫ ਨੂੰ move ਕਰਦੀਆਂ ਹਨ ਜਾਂ ਕੋਈ ਐਸੇ ਰੈਜ਼ੋਲਿਊਸ਼ਨ ਆਉਂਦੇ ਹਨ ਸਾਨੂੰ ਉਨ੍ਹਾਂ ਨੂੰ welcome ਕਰਨਾ ਚਾਹੀਦਾ ਹੈ। ਹਾਂ ਜੇ ਲੋੜ ਪਵੇ ਤਾਂ ਉਸ ਵਿਚ ਕੋਈ ਸੋਧ ਕੀਤੀ ਜਾ ਸਕਦੀ ਹੈ। ਮੈਂ ਇਸ ਨੂੰ ਇਸ ਲਈ ਵੀ welcome ਕਰਦਾ ਹਾਂ ਕਿ ਇਸ ਵਿਚ ਦਿਹਾਤੀ property ਦਾ ਵੀ ਜ਼ਿਕਰ ਹੈ। ਜਿਹੜੇ tenants ਸ਼ਹਿਰਾਂ ਵਿਚ ਵਸਦੇ ਹਨ ਅਤੇ ਜਿਹੜੇ ਦਿਹਾਤੀ ਹਨ ਇਨ੍ਹਾਂ ਵਿਚ ਇਤਨਾ ਫਰਕ ਹੈ ਕਿ ਮੈਂ ਇਹ ਨਹੀਂ ਕਹਿ ਸਕਦਾ ਕਿ ਇਨ੍ਹਾਂ ਨਾਲ ਇਕੋ ਜਿਹਾ ਸਲੂਕ ਹੁੰਦਾ ਹੈ। ਮੈਂ ਨਹੀਂ ਸਮਝਦਾ ਹਾਂ ਕਿ tenants ਔਰ tenants ਵਿਚ ਇਹ ਤਮੀਜ਼ ਕਿਉਂ ਹੈ। ਦਿਹਾਤੀ Tenants ਬਾਰੇ ਮੈਂ ਕਹਿ ਸਕਦਾ ਹਾਂ ਕਿ ਉਨ੍ਹਾਂ ਦੀ ਕੋਈ ਹਿਫਾਜ਼ਤ ਨਹੀਂ ਹੋਈ। ਅਜ ਸ਼ਹਿਰਾਂ ਵਿਚ ਬੜੇ ਬੜੇ ਧਨਾਢ ਆਦਮੀ ਬੈਠੇ ਹੋਏ ਹਨ। ਬਾਜ਼ਾਰਾਂ ਦੇ ਬਾਜ਼ਾਰ ਇਨ੍ਹਾਂ ਦੇ ਹਨ ਅਤੇ ਸ਼ਹਿਰਾਂ ਵਿਚ ਇਨ੍ਹਾਂ ਦੀਆਂ ਕਈ ਕਈ ਕੋਠੀਆਂ ਹਨ। ਦਸ ਦਸ ਕੋਠੀਆਂ ਦਾ ਇਹ ਕਿਰਾਇਆ ਖਾਂਦੇ ਹਨ ਜਿਹੜਾ ਕਿ ੫, ੫ ਹਜ਼ਾਰ ਤਕ ਹੁੰਦਾ ਹੈ। ਇਹ ਕੌਣ ਹਨ? ਮੈਂ ਮੌਲਵੀ ਅਬਦੁਲ ਗਨੀ ਦੀ argument ਤੇ ਹੈਰਾਨ ਹਾਂ ਕਿ ਉਹ Tenants ਦੀ ਵਜ਼ਾਹਤ ਕਰਦੇ ਹਨ ਤੇ ਕਹਿੰਦੇ ਹਨ ਕਿ ਇਕ tenant ਹੈ ਜਿਸ ਦੇ ਪਾਸ ਅਛੇ ਪੈਸੇ ਹਨ ਅਤੇ ਉਹ ਕਿਰਾਏ ਦੇ ਮਕਾਨ ਵਿਚ ਰਹਿੰਦਾ ਹੈ। ਮੈਂ ਪੁਛਦਾ ਹਾਂ ਕਿ ਜੇ ਉਸ ਦੇ ਪਾਸ ਅਛੇ ਪੈਸੇ ਹਨ ਤਾਂ ਉਹ ਕਿਰਾਏ ਦੇ ਮਕਾਨ ਵਿਚ ਕਿਉਂ ਬੈਠੇ। ਮੈਂ ਉਨ੍ਹਾਂ ਦੀ ਇਸ ਕਿਸਮ ਦੀ argument ਸਮਝ ਨਹੀਂ ਸਕਿਆ। ਜੇ ਇਹ ਸਮਝਿਆ ਜਾਵੇ ਕਿ ਕਿਸੇ ਇਕ ਨਾਲ ਕੋਈ ਠੀਕ ਸਲੂਕ ਨਹੀਂ ਹੁੰਦਾ ਜਾਂ ਮਤਰੇਈ ਮਾਂ ਵਾਲਾ ਸਲੂਕ ਕੀਤਾ ਜਾਂਦਾ ਹੈ ਤਾਂ ਉਹਦੇ ਲਈ ਮੈਂ ਅਰਜ਼ ਕਰਾਂ ਕਿ ਜੋ Resolution ਸਰਦਾਰ ਆਤਮਾ ਸਿੰਘ ਜੀ ਨੇ ਪੇਸ਼ ਕੀਤਾ ਹੈ, ਇਸ ਵਿਚ ਤਬਦੀਲੀ ਕਰਾਈ ਜਾ ਸਕਦੀ ਹੈ। ਲੇਕਿਨ ਜਿਹੜਾ ਇਸ ਕਿਸਮ ਦਾ resolution ਹੈ ਉਸ ਦੀ support ਕਰਨੀ ਚਾਹੀਦੀ ਹੈ। ਸ਼੍ਰੀ ਹੰਸ ਰਾਜ ਸ਼ਰਮਾ ਜੀ ਨੇ ਫਰਮਾਇਆ ਸੀ ਕਿ ceiling ਦਾ question ਹੈ, ਮੈਂ ਕਹਿੰਦਾ ਹਾਂ ਕਿ ਇਹ ceiling ਦਾ question ਨਹੀਂ; ਉਹ ਤਾਂ ਜੇ ਲੈਣਾ ਹੈ ਤਾਂ All India basis ਤੇ ਵੀ ਲਿਆ ਜਾ ਸਕਦਾ ਹੈ। ਉਨ੍ਹਾਂ ਨੇ ਕਿਹਾ ਸੀ ਕਿ property transfer ਹੋ ਜਾਏਗੀ ਔਰ ਬੜੀਆਂ ਹੇਰਾ ਫੇਰੀਆਂ ਹੋ ਜਾਣਗੀਆਂ। ਸ਼ਰਮਾ ਜੀ ਸਰਕਾਰ ਦੇ ਵਿਚ ਇਕ ਰੁਕਨ ਹਨ ਇਨ੍ਹਾਂ ਨੂੰ ਤਾਂ ਪਤਾ ਹੋਣਾ ਚਾਹੀਦਾ ਹੈ ਕਿ ਜੇ ਹੋ ਵੀ ਜਾਣਗੀਆਂ ਤਾਂ ਜਿਸ ਤਰੀਕ ਤੋਂ resolution ਪਾਸ ਹੋਏਗਾ ਉਸ ਤੋਂ ਹੀ ਕਾਨੂੰਨ ਵੀ

[ਸਰਦਾਰ ਰਾਮਦਿਆਲ ਸਿੰਘ]

ਬਣਾਇਆ ਜਾ ਸਕਦਾ ਹੈ । ਔਰ ਇਸ ਤਰ੍ਹਾਂ ਉਹ ਇਨ੍ਹਾਂ ਹੇਰਾ ਫੇਰੀਆਂ ਨੂੰ cover ਕਰ ਸਕਦਾ ਹੈ । ਜੇ ਸਰਕਾਰ ਦੀ ਮਰਜ਼ੀ ਹੋਵੇ ਤਾਂ ਉਹ ਫੇਰ ਵੀ ਨਿਕਲ ਸਕਦੀਆਂ ਹਨ । ਇਸ ਨੂੰ ਮੈਂ ਸਮਝਦਾ ਹਾਂ ਕਿ ਅਮਲੀ ਜਾਮਾ ਪਹਿਨਾਉਣਾ ਚਾਹੀਦਾ ਹੈ । ਇਕ report ਮੇਰੀ ਮੇਜ਼ ਤੇ ਪਈ ਹੈ । ਉਸ ਦੇ ਸਫਾ 32 ਤੇ 4 ਕਰੋੜ 65 ਲਖ ਰੁਪਿਆ Low Income Group Housing Scheme ਦੇ ਤਹਿਤ ਖਰਚ ਹੋਣਾ ਹੈ । ਜੋ ਆਦਮੀ ਸ਼ਹਿਰਾਂ ਵਿਚ ਰਹਿੰਦੇ ਹਨ ਅਤੇ ਕਿਰਾਏ ਤੇ ਰਹਿੰਦੇ ਹਨ ਜੇ ਉਨ੍ਹਾਂ ਨੂੰ compensation ਦੇਣ ਤੋਂ ਬਾਅਦ ਮਕਾਨ ਮਿਲ ਜਾਵੇ ਤਾਂ ਫਾਇਦਾ ਹੋ ਸਕਦਾ ਹੈ । ਅਤੇ ਇਹ ਜਿਹੜਾ ਰੁਪਿਆ ਉਨ੍ਹਾਂ ਲਈ ਹੈ—ਉਨਾਂ ਲਈ ਹੀ ਸਮਝੋ ਕਿਉਂਕਿ ਇਸ ਦਾ ਫਾਇਦਾ ਉਹੀ ਉਠਾਉਂਦੇ ਹਨ—ਉਹ ਬਚ ਸਕਦਾ ਹੈ ਅਤੇ ਜਿਹੜਾ ਰੁਪਿਆ ਇਸੇ ਸਕੀਮ ਦੇ ਤਹਿਤ ਅਗਲੇ ਸਾਲ ਵੀ ਖਰਚ ਹੋਣਾ ਹੈ ਉਹ ਵੀ ਬਚਾਇਆ ਜਾ ਸਕਦਾ ਹੈ । ਇਸ ਤਰ੍ਹਾਂ development purposes ਲਈ ਰੁਪਿਆ ਨਿਕਾਲਿਆ ਜਾ ਸਕਦਾ ਹੈ । ਇਸ ਲਈ ਇਹ resolution ਬੜਾ ਚੰਗਾ ਹੈ । ਹਾਂ ਜਿਸ ਤਰ੍ਹਾਂ ਰਾਮ ਕਿਸ਼ਨ ਜੀ ਨੇ ਕਿਹਾ ਹੈ ਕਿ ਕੋਈ ਬੁਢੀਆ ਹੈ ਜਾਂ ਕੋਈ ਫੌਜੀ ਹੈ ਉਸ ਨੂੰ ਮਕਾਨ ਦੀ ਲੋੜ ਕਿਸੇ ਵੇਲੇ ਵੀ ਪੈ ਸਕਦੀ ਹੈ, ਤਾਂ ਮੈਂ ਸਸਝਦਾ ਹਾਂ ਕਿ ਇਸ Resolution ਵਿਚ amendment ਕੀਤੀ ਜਾ ਸਕਦੀ ਹੈ। ਜੇ ਸਰਕਾਰ ਨੂੰ ਇਸ Resolution ਦਾ ਪਾਸ ਹੋਣਾ ਮਨਜ਼ੂਰ ਹੋਵੇ ਤਾਂ ਸਰਦਾਰ ਆਤਮਾ ਸਿੰਘ ਨੂੰ ਮਨਾਇਆ ਜਾ ਸਕਦਾ ਹੈ। ਲੇਕਿਨ ਜਿਹੜਾ Resolution ਨੇਕਨੀਅਤੀ ਨਾਲ ਆਇਆ ਹੈ ਉਹ ਸਾਨੂੰ accept ਕਰਨਾ ਚਾਹੀਦਾ ਹੈ । ਇਸ ਲਈ ਮੈਂ ਇਸ ਦੀ ਜ਼ੋਰ ਨਾਲ ਤਾਈਦ ਕਰਦਾ ਹਾਂ ।

**ਸ੍ਰੀ ਲਾਲ ਚੰਦ** (ਜਲੰਧਰ ਸਿਟੀ, ਨਾਰਥ-ਈਸਟ) : ਡਿਪਟੀ ਸਪੀਕਰ ਸਾਹਿਬ, ਜਿਹੜਾ resolution ਮੇਰੇ ਦੋਸਤ ਨੇ ਰਖਿਆ ਹੈ ਇਸ ਦੇ ਮੁਤੱਲਿਕ ਕਈ ਚੀਜ਼ਾਂ ਕਹੀਆਂ ਗਈਆਂ । ਪਰ ਮੈਂ ਤਾਂ ਇਹ ਸਮਝਦਾ ਹਾਂ ਕਿ ਕਾਂ ਨੂੰ ਸ਼ੌਕ ਹੋਇਆ ਕਿ ਹੰਸ ਬਣਨਾ ਚਾਹੀਦਾ ਹੈ । ਉਹ ਚੂਨੇ ਵਿਚ ਡੁਬ ਗਿਆ ਅਤੇ ਚਿਟਾ ਹੋ ਗਿਆ । ਉਸ ਨੇ ਸਮਝਿਆ ਕਿ ਹੁਣ ਲੋਕ ਸਮਝਣਗੇ ਕਿ ਹੰਸ ਬਣ ਗਿਆ ਪਰ ਜਦ ਉਹ ਬੋਲਿਆ ਤਾਂ ਕਾਂ ਕਾਂ । ਇਸੇ ਤਰ੍ਹਾਂ ਦਾ ਇਹ resolution ਮੈਨੂੰ ਲਗਦਾ ਹੈ । ਇਸ ਦੇ ਪਿਛੇ ਨੀਤ ਵੀ ਕੁਝ ਹੋਰ ਹੀ ਮਲੂਮ ਹੁੰਦੀ ਹੈ ।

ਇਕ ਤਾਂ ਇਹ ਕਿ ਇਸ ਤਰ੍ਹਾਂ ਦੀਆਂ ਚੀਜ਼ਾਂ ਕਰਕੇ ਗੌਰਮਿੰਟ ਦਾ impression ਲੋਕਾਂ ਵਿਚ ਇਹ ਬਿਠਾਉਣਾ ਚਾਹੁੰਦੇ ਹਨ ਕਿ ਗੌਰਮਿੰਟ ਸ਼ਹਿਰੀਆਂ ਦਾ ਔਰ ਦਿਹਾਤੀਆਂ ਦਾ ਇਕ ਝਗੜਾ ਖੜ੍ਹਾ ਕਰ ਰਹੀ ਹੈ ਅਤੇ ਇਸ ਤਰ੍ਹਾਂ ਇਹ ਲੋਕਾਂ ਵਿਚ ਸੁਰਖਰੂ ਹੋ ਕੇ ਆਪਣੇ ਪੌਂ ਬਾਰਾਂ ਕਰਨਾ ਚਾਹੁੰਦੇ ਹਨ ।

ਇਨ੍ਹਾਂ ਨੂੰ ਸਿਧੇ ਤਰੀਕੇ ਨਾਲ ਤਾਂ ਕੋਈ ਚੀਜ਼ ਕਹਿਣ ਦੀ ਹਿਮਤ ਨਹੀਂ ਪੈਂਦੀ ਪਰ ਦੋਹੀਂ ਪਾਸੀਂ ਆਪਣਾ ਮਤਲਬ ਪੂਰਾ ਰਖਣ ਲਈ ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ । ਜਦ vote ਪਾਉਣ ਦਾ ਵਕਤ ਆਏਗਾ ਤਾਂ ਇਹ ਗੱਲਾਂ ਕਰਨ ਵਾਲੇ ਬਾਹਰ ਚਲੇ ਜਾਣਗੇ । ਇਸ ਲਈ ਇਸ ਤਰ੍ਹਾਂ ਦਾ atmosphere ਪੈਦਾ ਕਰਨਾ ਮੈਨੂੰ ਤਾਂ ਇਕ ਹੇਰਾ ਫੇਰੀ ਔਰ ਮਤਲਬ ਕਢਣਾ ਹੀ ਨਜ਼ਰ ਆਉਂਦਾ ਹੈ ।

ਇਸ resolution ਨੂੰ ਲਿਆਉਣ ਕਰਕੇ ਮੈਨੂੰ ਤਾਂ ਇਹ ਨਜ਼ਰ ਆਉਂਦਾ ਹੈ ਕਿ ਆਪੋ ਵਿਚ ਤੇ ਪਬਲਿਕ ਵਿਚ ਵੀ ਇਕ confusion create ਕੀਤਾ ਜਾ ਰਿਹਾ ਹੈ ।

ਜੇ ਇਹ ਆਪਣੀ party ਦੀ backing ਤੇ ਵੀ ਇਹ resolution ਲਿਆਉਂਦੇ ਤਾਂ ਵੀ ਕੁਝ ਸਮਝਿਆ ਜਾ ਸਕਦਾ ਸੀ ਪਰ ਇੰਜ ਮਲੂਮ ਹੁੰਦਾ ਹੈ ਕਿ ਇਕ ਚੋਰ ਦਰਵਾਜ਼ੇ ਰਾਹੀਂ ਇਹ ਚੀਜ਼ ਕੀਤੀ ਜਾ ਰਹੀ ਹੈ । ਜ਼ਿਮੇਵਾਰੀ ਦਾ ਲੋਕਾਂ ਤੇ impression ਛੱਡ ਕੇ ਇਸੇ ਜ਼ਿਮੇਵਾਰੀ ਨੂੰ ਨਿਭਾਉਣ ਵੇਲੇ ਬਾਹਰ ਜਾਣ ਵਾਲੇ ਲੋਕ ਇਹ confusion create ਕਰ ਰਹੇ ਹਨ ਤਾਕਿ ਪਬਲਿਕ ਵਿਚ ਇਹ ਦਸਣ ਕਿ ਮੈਂ ਤਾਂ resolution ਰਖਿਆ ਸੀ ਪਰ ਸਰਕਾਰ ਨਹੀਂ ਮੰਨੀ ।

ਮੈਂ Treasury Benches ਤੇ ਬੈਠੇ ਹੋਏ ਮੈਂਬਰਾਂ ਨੂੰ ਜਿਹੜੇ ਕਿ ਇਕ confusion ਵਿਚ ਹਨ ਔਰ ਇਹ ਤੇ ਨਹੀਂ ਕਰ ਸਕਦੇ ਕਿ ਇਹ ਕਾਂਗਰਸ party ਜਾ ਕਿਥੇ ਰਹੀ ਹੈ, ਉਨ੍ਹਾਂ ਨੂੰ ਕਹਾਂਗਾ ਕਿ ਉਹ clear mind ਕਰਕੇ ਇਕ ਫੈਸਲਾ ਕਰ ਲੈਣ । ਜੇ ਉਨਾਂ ਨੂੰ ਕਾਂਗਰਸ ਦੀ policy ਠੀਕ ਮਲੂਮ ਹੁੰਦੀ ਹੈ ਤਾਂ ਬੈਠੇ ਰਹਿਣ ਵਰਨਾ ਛਡ ਦੇਣ । confusion ਵਿਚ ਬੈਠੇ ਰਹਿਣਾ ਠੀਕ ਨਹੀਂ ।

ਹੁਣ ਮੈਂ Socialistic Pattern ਦੇ ਮੁਤਅਲਕ ਕਹਿਣਾ ਚਾਹੁੰਦਾ ਹਾਂ । ਇਹ ਠੀਕ ਹੈ ਕਿ ਇਹ ਹੋਣਾ ਚਾਹੀਦਾ ਹੈ । ਇਨ੍ਹਾਂ Socialistic Pattern ਨੂੰ ਲਿਆਉਣ ਵਾਸਤੇ ceiling ਮੁਕਰਰ ਕਰ ਦਿਤੀ, ਇਹ ਵੀ ਠੀਕ ਹੈ ਪਰ ਇਕ ਸਵਾਲ ਰਹਿੰਦਾ ਹੈ ਉਹ ਇਹ ਕਿ ਆਇਆ ਸਰਕਾਰ ਨੇ ਇਸ ਦਾ ਵੀ ਇੰਤਜ਼ਾਮ ਕੀਤਾ ਹੈ ਕਿ ਜਿਹੜੇ landlords ਸਨ, ਜਿਨ੍ਹਾਂ ਦੇ ਕੋਲ 30 ਏਕੜ ਜਾਂ 200 ਜਾਂ 400 ਏਕੜ ਜ਼ਮੀਨ ਸੀ ਔਰ ਜਿਹੜੇ ਆਪਣੇ ਬਚਿਆਂ ਨੂੰ ਨੌਕਰ ਨਾ ਕਰਾ ਕੇ ਉਸੇ ਜ਼ਮੀਨ ਤੇ ਲਾ ਦਿੰਦੇ ਸਨ ਅਜ ਉਹ ਕੀ ਕਰਨਗੇ ? ਸਰਕਾਰ ਨੇ ਕੀ ਕਦੀ ਸੋਚਿਆ ਹੈ ਕਿ ਇਸ ਦੇ ਕੀ ਨਤਾਇਜ ਹੋਣਗੇ ?

ਡਿਪਟੀ ਸਪੀਕਰ ਸਾਹਿਬ, ਸਰਕਾਰ ਜਿਸ ਵੇਲੇ ਕੋਈ ਕੰਮ ਕਰਦੀ ਹੈ ਤਾਂ Socialistic Pattern of Society ਦਾ ਨਜ਼ਰੀਆ ਸਾਹਮਣੇ ਰਖਦੀ ਹੈ ਮਗਰ ਉਸ ਦੇ ਨਤਾਇਜ ਨੂੰ ਭੁਗਤਣ ਲਈ ਇਹ ਤਿਆਰ ਨਹੀਂ ਹੁੰਦੀ । ਮੈਂ ਕਹਿੰਦਾ ਹਾਂ ਕਿ ਸਮਾਜਵਾਦੀ ਢਾਂਚਾ ਬਣਾਉ ਮਗਰ ਉਸ ਦੇ ਨਾਲ ਨਾਲ ਜਿਹੜੀਆਂ ਹੋਰ ਚੀਜ਼ਾਂ ਪੈਦਾ ਹੁੰਦੀਆਂ ਹਨ ਉਨ੍ਹਾਂ ਦਾ ਵੀ ਖਿਆਲ ਰਖੋ । ਜਿਨ੍ਹਾਂ ਲੋਕਾਂ ਦੀਆਂ ਤੁਸੀਂ 30 ਸਟੈਂਡਰਡ ਏਕੜ ਤੋਂ ਵਧ ਜ਼ਮੀਨਾਂ ਲਈਆਂ ਹਨ ਉਨ੍ਹਾਂ ਲੋਕਾਂ ਦੇ ਬਚਿਆਂ ਨੂੰ provide ਕਰਨ ਦੇ ਵਾਸਤੇ ਤੁਸੀਂ ਪਿੰਡਾਂ ਦੇ ਵਿਚ ਕੋਈ ਹੋਰ ਕੰਮ ਚਲਾਉ ਮਿਸਾਲ ਦੇ ਤੌਰ ਤੇ ਓਥੇ ਜ਼ਰਾਇਤੀ ਔਜ਼ਾਰਾਂ ਦੇ ਬਣਾਉਣ ਦਾ ਪ੍ਰਬੰਧ ਕੀਤਾ ਜਾ ਸਕਦਾ ਹੈ । ਇਹ ਉਨ੍ਹਾਂ ਦੇ ਬਚਿਆਂ ਲਈ ਇਕ ਤਰ੍ਹਾਂ ਦੀ Cottage Industry develop ਹੋ ਸਕਦੀ ਹੈ ਔਰ ਉਹ ਆਪਣਾ ਗੁਜ਼ਾਰਾ ਚੰਗੀ ਤਰ੍ਹਾਂ ਕਰ ਸਕਦੇ ਹਨ । ਸਰਕਾਰ ਨੂੰ ਇਸ ਤਰ੍ਹਾਂ ਦਾ ਤਰੀਕਾ ਅਖਤਿਆਰ ਕਰਨਾ ਚਾਹੀਦਾ ਹੈ । ਸਾਡੇ ਕੋਲ ਜ਼ਰਾਏ ਬਹੁਤ ਹਨ । ਜਿਹੜੇ ਪੜ੍ਹੇ ਲਿਖੇ ਹੋਏ ਜ਼ਿਮੀਂਦਾਰਾਂ ਦੇ ਜਾਂ ਹੋਰ ਪਿੰਡਾਂ ਦੇ ਲੋਕਾਂ ਦੇ ਬਚੇ ਹਨ ਉਨ੍ਹਾਂ ਨੂੰ ਵੀ ਕੰਮ ਤੇ ਲਾਇਆ ਜਾ ਸਕਦਾ ਹੈ ਔਰ ਜਿਹੜੇ ਅਨਪੜ੍ਹ ਹਨ ਉਨ੍ਹਾਂ ਨੂੰ ਵੀ ਲਾਇਆ ਜਾ ਸਕਦਾ ਹੈ । ਇਸ ਵਾਸਤੇ ਮੈਂ ਸਮਝਦਾਂ ਹਾਂ ਕਿ ਤੁਸੀਂ ਜ਼ਿਮੀ-

[ਸ਼੍ਰੀ ਲਾਲ ਚੰਦ]

ਦਾਰਾਂ ਦੇ ਜਿਹੜੇ ਪੜ੍ਹੇ ਲਿਖੇ ਹੋਏ ਮੁੰਡੇ ਹਨ ਉਨ੍ਹਾਂ ਨੂੰ ਚਾਹੇ ਕਿਸੇ ਬਾਹਰ ਦੇ ਮੁਲਕ ਦੀ ਟਰੇਨਿੰਗ ਦਿਵਾਉ ਜਾਂ ਏਥੇ ਕਿਤੇ ਟਰੇਨਿੰਗ ਦਿਵਾਉ ਔਰ ਉਨ੍ਹਾਂ ਨੂੰ ਜ਼ਰਾਇਤੀ ਔਜ਼ਾਰ ਬਣਾਉਣ ਦੇ ਕਾਰਖਾਨੇ ਖੋਲ ਕੇ ਦਿਉ ਤਾਕਿ ਉਹ ਤਰਕੀ ਕਰਨ ਔਰ ਆਪਣਾ ਗੁਜ਼ਾਰਾ ਚੰਗੀ ਤਰਾਂ ਕਰ ਸਕਣ। ਇਹ ਜਿਹੜਾ ਮਸਲਾ ਹੈ ਇਸ ਦਾ ਖੁਰਾਕ ਦੇ ਨਾਲ ਸਬੰਧ ਹੈ ਔਰ ਇਹ ਕੌਮੀ ਜ਼ਰੂਰਤ ਹੈ ਇਸ ਵਾਸਤੇ ਸਰਕਾਰ ਨੇ ਜ਼ਮੀਨ ਦੇ ਮਾਮਲੇ ਵਿਚ ਇਸਲਾਹਾਤ ਲਿਆਂਦੀਆਂ ਹਨ। ਹੁਣ ਜੇ ਕਰ ਕਿਸੇ ਨੂੰ ਉਸ ਦਾ ਗੁਸਾ ਹੈ ਤਾਂ ਉਸ ਦਾ ਇਹ ਮਨਸ਼ਾ ਨਹੀਂ ਹੋਣਾ ਚਾਹੀਦਾ ਕਿ ਦੂਸਰਿਆਂ ਨੂੰ ਖਾਹਮਖਾਹ ਹੀ ਰਗੜਿਆ ਜਾਵੇ। ਸਪੀਕਰ ਸਾਹਿਬ, ਜੇ ਕੋਈ ਜਜ ਘਰ ਦਿਆਂ ਦੇ ਨਾਲ ਗੁਸੇ ਹੋ ਕੇ ਕਚਹਿਰੀ ਵਿਚ ਮੁਲਜ਼ਮਾਂ ਨੂੰ ਫਾਂਸੀ ਲਾ ਦੇਵੇ ਤਾਂ ਉਹ ਚੰਗੀ ਗਲ ਨਹੀਂ। ਮੈਂ ਸਮਝਦਾ ਹਾ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਹੈ ਐਨ ਏਸ ਮਿਸਾਲ ਦੇ ਨਾਲ ਢੁਕਦਾ ਹੈ ਔਰ ਏਸੇ ਹੀ ਨਜ਼ਰੀਏ ਦੇ ਨਾਲ ਲਿਆਂਦਾ ਗਿਆ ਹੈ। ਜਿਹੜੀ ਜ਼ਮੀਨ ਹੈ ਉਸ ਨੂੰ ਤੁਸੀਂ ਕਿਸੇ ਤਰੀਕੇ ਦੇ ਨਾਲ ਖਿਚ ਕੇ ਜਾਂ ਕੁਝ ਹੋਰ ਕਰਕੇ ਵਧਾ ਨਹੀਂ ਸਕਦੇ ਮਗਰ ਮਕਾਨ ਜਿਹੜੇ ਹਨ ਉਨ੍ਹਾਂ ਨੂੰ ਵਧਾਇਆ ਜਾ ਸਕਦਾ ਹੈ। ਇਕ ਮੰਜ਼ਲ ਤੇ ਦੂਸਰੀ ਹੋਰ ਮੰਜ਼ਲ ਪਾਈ ਜਾ ਸਕਦੀ ਹੈ। ਇਸ ਵਾਸਤੇ ਜ਼ਮੀਨਾਂ ਦੇ ਨਾਲ housing ਨੂੰ ਲਿਆਉਣਾ ਕੋਈ ਸਮਝ ਵਾਲੀ ਗਲ ਨਹੀਂ ਜਾਪਦੀ। ਇਸ ਵੇਲੇ ਸਾਡੀ ਸਰਕਾਰ ਦਾ ਇਹ ਜਤਨ ਹੈ ਕਿ ਵਧ ਤੋਂ ਵਧ ਮਕਾਨ ਬਣਾਏ ਜਾਣ। ਪਰ ਜਦੋਂ ਲੋਕਾਂ ਨੂੰ ਪਤਾ ਲਗੇ ਕਿ ਇਸ ਕਿਸਮ ਦੇ ਕਾਨੂੰਨ ਬਣਾਏ ਜਾ ਰਹੇ ਹਨ ਤਾਂ ਫੇਰ ਕੌਣ ਮਕਾਨ ਬਣਾਏਗਾ। ਸਰਦਾਰ ਆਤਮਾ ਸਿੰਘ ਹੋਰਾਂ ਨੇ ਆਪਣੇ ਮਤੇ ਦੀ support ਦੇ ਵਿਚ ਇਹ ਦਲੀਲ ਦਿੱਤੀ ਹੈ ਕਿ ਏਥੇ ਬਹੁਤ ਸਾਰੇ pavement—dwellers ਹਨ ਜਿਹੜੇ ਪਟੜੀਆਂ ਤੇ ਸੌਂਦੇ ਹਨ ਉਨ੍ਹਾਂ ਨੂੰ ਮਕਾਨ ਮਿਲ ਜਾਣਗੇ ਜੇ ਕਰ ਮੇਰਾ ਰੈਜ਼ੋਲਿਊਸ਼ਨ ਮੰਨਿਆ ਗਿਆ। ਮੈਨੂੰ ਸਮਝ ਨਹੀਂ ਆਉਂਦੀ ਕਿ ਕਿਸ ਤਰੀਕੇ ਦੇ ਨਾਲ ਅਜਿਹੇ ਲੋਕਾਂ ਨੂੰ ਮਕਾਨ ਮਿਲ ਜਾਣਗੇ। ਪਤਾ ਨਹੀਂ ਉਨ੍ਹਾਂ ਨੂੰ ਕਿੱਥੋਂ ਇਸ ਦਾ ਖਿਆਲ ਆ ਗਿਆ ਹੈ। ਉਨ੍ਹਾਂ ਦਾ ਮਸਲਾ ਏਸ ਰੈਜ਼ੋਲਿਊਸ਼ਨ ਦੇ ਪਾਸ ਹੋਣ ਦੇ ਨਾਲ ਹਲ ਨਹੀਂ ਹੋ ਸਕਦਾ। ਮੈਂ ਇਸ ਗਲ ਨੂੰ ਮੰਨਦਾ ਹਾਂ ਕਿ ਮਕਾਨਾਂ ਦੀ ਲੋੜ ਹੈ ਔਰ ਸਾਡੀ ਸਰਕਾਰ ਵੀ ਕਰੋੜਾਂ ਰੁਪਿਆ ਮਕਾਨ ਬਣਾਉਣ ਦੇ ਵਾਸਤੇ ਲੋਕਾਂ ਨੂੰ ਦੇ ਰਹੀ ਹੈ, ਲੇਕਿਨ ਜਦੋਂ ਪਿਛਲੀ ਵਾਰੀ ਏਥੇ ਇਹ ਰੈਜ਼ੋਲਿਊਸ਼ਨ ਆਇਆ ਸੀ ਉਸ ਦੇ ਬਾਅਦ ਲੋਕਾਂ ਨੇ ਮਕਾਨ ਬਣਾਉਣੇ ਬਹੁਤ ਸਾਰੇ ਬੰਦ ਕਰ ਦਿੱਤੇ ਹਨ। ਹੁਣ ਦੋਬਾਰਾ ਫੇਰ ਇਹ ਰੈਜ਼ੋਲਿਊਸ਼ਨ ਆਇਆ ਹੈ। ਇਸ ਦਾ ਨਤੀਜਾ ਇਹ ਹੋਵੇਗਾ ਕਿ ਲੋਕ ਇਕ ਤੋਂ ਜ਼ਿਆਦਾ ਕਿਤੇ ਵੀ ਮਕਾਨ ਨਹੀਂ ਬਣਾਉਣਗੇ ਔਰ ਜੇ ਕੋਈ ਕਿਰਾਏਦਾਰ ਕਿਸੇ ਕੋਲੋਂ ਮਕਾਨ ਕਿਰਾਏ ਤੇ ਲੈਣਾ ਚਾਹੇਗਾ ਤਾਂ ਉਸ ਨੂੰ ਨਹੀਂ ਮਿਲ ਸਕੇਗਾ। ਸਾਡੇ ਮਨਿਸਟਰ ਸਾਹਿਬ ਨੇ ਵੀ assurance ਦੇ ਦਿੱਤੀ ਹੈ ਕਿ ਅਸੀਂ ਜਲਦੀ ਹੀ ਇਹ ਕਾਨੂੰਨ ਲਿਆਵਾਂਗੇ। ਉਨ੍ਹਾਂ ਦੇ ਇਸ ਤਰ੍ਹਾਂ ਗੈਰਜ਼ਿੰਮੇਵਾਰਾਨਾ ਤਰੀਕੇ ਦੇ ਨਾਲ ਇਹ ਗਲ ਕਹਿਣ ਦਾ ਨਤੀਜਾ ਇਹ ਹੋਵੇਗਾ ਕਿ ਲੋਕਾਂ ਨੂੰ ਹੁਣ ਕਿਰਾਏ ਤੇ ਮਕਾਨ ਨਹੀਂ ਮਿਲਣਗੇ ਔਰ ਉਨ੍ਹਾਂ ਨੂੰ ਬੜੀਆਂ ਤਕਲੀਫਾਂ ਉਠਾਉਣੀਆਂ ਪੈਣਗੀਆਂ। ਜਿਹੜਾ ਤੁਸੀਂ ਇਸ ਤਰੀਕੇ ਦੇ ਨਾਲ ਲੋਕਾਂ ਦਾ ਫਾਇਦਾ ਕਰਨਾ ਚਾਹੁੰਦੇ ਹੋ ਉਹ ਨਹੀਂ ਹੋ ਸਕਦਾ। ਹਾਂ, ਅਲਬੱਤਾ ਮੈਂ ਇਹ ਗਲ ਜ਼ਰੂਰ ਮੰਨਦਾ ਹਾਂ ਕਿ ਚੰਦ ਇਕ ਲੋਕ ਜਿਨ੍ਹਾਂ ਦੇ ਨਾਲ ਤੁਸੀਂ ਕੁਝ ਜ਼ਾਤੀ ਰੰਜਸ਼ ਰਖਦੇ ਹੋ ਉਨ੍ਹਾਂ ਦਾ ਨੁਕਸਾਨ ਕਰਨ ਦੇ ਵਿਚ ਤੁਸੀਂ ਕਾਮਯਾਬ ਹੋ ਜਾਉਗੇ। ਮਗਰ

ਇਸ ਦੇ ਨਾਲ ਤੁਸੀਂ ਇਹ ਵੀ ਸੋਚ ਲਉ ਕਿ ਤੁਹਾਡੇ ਜਿਹੜੇ ਅਕਾਲੀ ਭਰਾ ਕਈ ਕਈ ਦੁਕਾਨਾਂ ਅਤੇ ਮਕਾਨ ਕਿਰਾਏ ਤੇ ਦੇ ਕੇ ਬੈਠੇ ਹੋਏ ਹਨ ਉਹ ਵੀ ਵਿੱਚੇ ਹੀ ਰਗੜੇ ਜਾਣਗੇ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਇਹੋ ਜਿਹੇ ਗੋਲਮੋਲ ਤਰੀਕਿਆਂ ਦੇ ਨਾਲ ਮਸਲਾ ਹਲ ਨਹੀਂ ਹੁੰਦਾ। ਡਿਪਟੀ ਸਪੀਕਰ ਸਾਹਿਬ ਸਰਦਾਰ ਆਤਮਾ ਸਿੰਘ ਹੋਰਾਂ ਨੇ ਦਲੀਲ ਦਿੱਤੀ ਹੈ ਕਿ ਜਿਹੜੇ ਕਿਰਾਏਦਾਰ ਹਨ ਉਨ੍ਹਾਂ ਦੇ ਕਰਾਏ ਵਧਾ ਦਿੱਤੇ ਜਾਂਦੇ ਹਨ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਦੇ ਵਿਚ Rent Restriction Act ਬਣਾਇਆ ਹੋਇਆ ਹੈ। ਉਸ ਦੇ ਵਿਚ ਇਹ provision ਹੈ ਕਿ ਕੋਈ ਦੁਕਾਨ ਖਾਲੀ ਨਹੀਂ ਕਰਵਾਈ ਜਾ ਸਕਦੀ। ਜੇ ਮਾਲਿਕ ਨੂੰ ਆਪਣੇ ਜ਼ਾਤੀ ਕੰਮ ਲਈ ਵੀ ਦੁਕਾਨ ਦੀ ਲੋੜ ਹੋਵੇ ਤਾਂ ਵੀ ਉਹ ਕਿਰਾਏਦਾਰ ਦੇ ਕੋਲੋਂ ਉਸ ਦੁਕਾਨ ਨੂੰ ਖਾਲੀ ਨਹੀਂ ਕਰਵਾ ਸਕਦਾ। ਇਸੇ ਤਰ੍ਹਾਂ ਮਕਾਨਾਂ ਦੇ ਮੁਤੱਲਿਕ ਵੀ ਇਹ ਹੈ ਕਿ ਕਿਸੇ ਹਕੀਮ ਜਾਂ ਡਾਕਟਰ ਦੇ ਕੋਲੋਂ ਮਕਾਨ ਖਾਲੀ ਨਹੀਂ ਕਰਵਾਇਆ ਜਾ ਸਕਦਾ। ਦੂਸਰੀ ਗਲ ਇਹ ਹੈ ਕਿ ਜੇ ਮਾਲਿਕ ਮਕਾਨ ਆਪ ਕਿਤੇ ਕਿਰਾਏ ਤੇ ਰਹਿੰਦਾ ਹੋਵੇ ਔਰ ਉਸ ਦੇ ਮਕਾਨ ਦੇ ਵਿਚ ਕੋਈ ਹੋਰ ਕਿਰਾਏਦਾਰ ਰਹਿੰਦਾ ਹੋਵੇ ਤਾਂ ਉਹ ਆਪਣੇ ਮਕਾਨ ਨੂੰ ਆਪਣੇ ਵਾਸਤੇ ਵੀ ਖਾਲੀ ਨਹੀਂ ਕਰਵਾ ਸਕਦਾ। ਜੇ ਕਿਸੇ ਦੇ ਦੋ ਜਾਂ ਤਿੰਨ ਮਕਾਨ ਹੋਣ ਔਰ ਜਿਹੜੇ ਉਨ੍ਹਾਂ ਦੇ ਵਿਚ ਕਿਰਾਏਦਾਰ ਰਹਿੰਦੇ ਹੋਣ ਉਨ੍ਹਾਂ ਨੂੰ ਉਹ ਬੇਦਖਲ ਨਹੀਂ ਕਰ ਸਕਦਾ। ਬਾਕੀ ਸਰਦਾਰ ਆਤਮਾ ਸਿੰਘ ਹੋਰਾਂ ਨੇ ਕਿਹਾ ਹੈ ਕਿ ਮਾਲਿਕ ਮਕਾਨ ਬਿਜਲੀ ਔਰ ਪਾਣੀ ਬੰਦ ਕਰ ਦਿੰਦੇ ਹਨ। ਉਨ੍ਹਾਂ ਨੂੰ ਸ਼ਾਇਦ ਇਹ ਪਤਾ ਨਹੀਂ ਕਿ ਜਿਹੜਾ ਮਾਲਿਕ amenities ਕਟ ਦੇਵੇ ਉਸ ਨੂੰ ਇਕ ਹਜ਼ਾਰ ਰੁਪਏ ਤਕ ਜੁਰਮਾਨਾ ਹੋ ਸਕਦਾ ਹੈ। ਉਸ ਐਕਟ ਦੇ ਵਿਚ ਇਹ ਦਰਜ ਕੀਤਾ ਹੋਇਆ ਹੈ ਕਿ ਜੋ ਕਿਰਾਇਆ ਕਿਸੇ ਮਕਾਨ ਦਾ 1939 ਦੇ ਵਿਚ ਸੀ Rent Controller ਨੂੰ ਦਰਖਾਸਤ ਦੇ ਕੇ ਉਤਨਾ ਹੀ fix ਕਰਵਾਇਆ ਜਾ ਸਕਦਾ ਹੈ। ਬਾਕੀ ਜੇ ਕੋਈ ਮਾਲਿਕ ਦੁਕਾਨ ਛਤ ਢਾ ਦੇਵੇ ਤਾਂ ਉਸ ਦੇ ਲਈ ਪੁਲੀਸ ਮੌਜੂਦ ਹੈ ਕਾਨੂੰਨ ਮੌਜੂਦ ਹੈ। ਉਸ ਦਾ ਵੀ ਇਲਾਜ ਹੋ ਸਕਦਾ ਹੈ।

ਰਾਠੀ ਸਾਹਿਬ ਨੇ ਕਿਹਾ ਹੈ ਕਿ ਜੇ ਕੋਈ ਕਿਰਾਏਦਾਰ ਮਕਾਨ ਖਾਲੀ ਨਾ ਕਰਦਾ ਹੋਵੇ, ਉਸ ਮਕਾਨ ਨੂੰ ਮਾਲਿਕ ਬੈ ਕਰ ਦੇਵੇ ਤਾਂ ਦੂਸਰਾ ਮਾਲਿਕ ਉਸ ਨੂੰ ਖਾਲੀ ਕਰਵਾ ਸਕਦਾ ਹੈ। ਪਰ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜੇ ਕੋਈ ਆਪਣੇ ਮਕਾਨ ਨੂੰ ਬੈ ਕਰਦਾ ਹੈ ਤਾਂ ਉਸ ਮਕਾਨ ਦੇ transfer o property Act ਦੀ ਦਫਾ 106 ਦੇ ਤੈਹਿਤ ਸਿਰਫ ਮਲਕੀਅਤ ਦੇ ਹਕੂਕ ਹੀ ਤਬਦੀਲ ਹੋਣਗੇ ਔਰ ਉਸ ਦੇ ਵਿਚ ਜਿਹੜਾ ਕਿਰਾਏਦਾਰ ਹੋਵੇਗਾ ਉਹ ਓਸੇ ਤਰ੍ਹਾਂ ਹੀ ਰਹੇਗਾ ਜਿਸ ਤਰ੍ਹਾਂ ਪਹਿਲੇ ਸੀ। ਬਾਕੀ tenants ਨੂੰ ਇਤਨੀ ਦਿੱਕਤ ਜ਼ਰੂਰ ਹੈ ਕਿ remedy ਜਿਹੜੀ ਹੈ ਉਹ ਇਤਨੀ speedy ਨਹੀਂ। ਇਸ ਵਾਸਤੇ ਮੈਂ ਇਹ ਕਹਾਂਗਾ ਕਿ ਉਸ Rent Restriction Act ਦੀ ਨਜ਼ਰਸਾਨੀ ਕਰਨੀ ਚਾਹੀਦੀ ਹੈ। ਬਾਕੀ ਮੈਂ ਅਰਜ਼ ਕਰਦਾ ਹਾਂ ਕਿ ਜੇ ਇਨ੍ਹਾਂ ਨੇ ਸਾਰਿਆਂ ਨੂੰ ਇਕੋ ਜਿਹਾ ਕਰਨਾ ਹੈ ਤਾਂ ਇਨ੍ਹਾਂ ਨੂੰ ਆਮਦਨੀ ਤੇ ਸੀਲਿੰਗ ਲਗਾਉਣੀ ਚਾਹੀਦੀ ਹੈ। ਫੇਰ ਅਸੀਂ ਪਾਰਟੀ ਦੇ ਤੌਰ ਤੇ ਉਨ੍ਹਾਂ ਦੀ ਮਦਦ ਕਰਾਂਗੇ। ਤੁਸੀਂ ਫੈਸਲਾ ਕਰ ਲਉ ਕਿ ਜੋ ਕਿਸੇ ਆਦਮੀ ਦੀ ਆਮਦਨੀ ਇਸ ਤੋਂ ਵਧ ਹੋਵੇਗੀ ਤਾਂ ਉਸ ਤੇ ਸੀਲਿੰਗ ਲੱਗੇਗੀ। ਅਗਰ ਤੁਸੀਂ ਇਹ ਕਦਮ ਉਠਾਉ ਤਾਂ ਉਸ ਦੇ ਨਾਲ ਸਾਰੇ ਸੂਬੇ ਦਾ ਅਤੇ

[ਸ਼੍ਰੀ ਲਾਲ ਚੰਦ]

ਦੇਸ਼ ਦਾ ਸਹੀ ਮਾਨਿਆਂ ਦੇ ਵਿਚ ਫਾਇਦਾ ਹੈ। ਜਿੱਥੋਂ ਤਕ ਜ਼ਮੀਨਾਂ ਦਾ ਤੁਅੱਲਕ ਹੈ ਉਨ੍ਹਾਂ ਤੇ ਇਕ ਵਿਘੇ ਦੇ ਪਿੱਛੇ ਦੋ ਆਨੇ ਮਾਮਲਾ ਲਗਦਾ ਹੈ। ਮਗਰ ਸਾਡੇ ਗਿਆਨੀ ਜੀ ਨੇ ਜਿਹੜਾ ਮਰਲਾ ਟੈਕਸ ਲਗਾਇਆ ਹੈ ਉਹ ਇਨ੍ਹਾਂ ਨੇ 50 ਰੁਪਏ ਇਕ ਇਕ ਮਰਲੇ ਤੇ ਟੈਕਸ ਲਾਉਣਾ ਹੈ ਕਿਉਂਕਿ ਉਨ੍ਹਾਂ ਨੇ rental value ਵੇਖਣੀ ਹੈ। ਇਸ ਕਰਕੇ ਕਈ ਮਕਾਨਾਂ ਵਾਲਿਆਂ ਨੇ ਤਾਂ ਮਕਾਨ ਹਥੋਂ ਛੱਡ ਦੇਣੇ ਹੀ ਚੰਗਾ ਸਮਝਣਾ ਹੈ। ਏਸੇ ਤਰ੍ਹਾਂ ਡਾਕਟਰ ਸਾਹਿਬ ਨੇ property tax $12\frac{1}{2}\%$ ਲੈਣਾ ਹੈ। ਇਸ ਤੋਂ ਇਲਾਵਾ ਹਾਊਸ ਟੈਕਸ ਅਲਹਿਦਾ ਲਗਾਇਆ ਹੋਇਆ ਹੈ। ਇਸ ਤੋਂ ਜ਼ਾਹਿਰ ਹੈ ਕਿ ਗੌਰਮਿੰਟ ਨੇ ਉਨ੍ਹਾਂ ਤੇ ਕਾਫੀ ਬੋਝ ਪਾਇਆ ਹੋਇਆ ਹੈ ਔਰ ਜੇਕਰ ਗੌਰਮਿੰਟ ਇਹ ਸਮਝਦੀ ਹੈ ਕਿ ਅਜੇ ਵੀ ਕਈ ਲੋਕਾਂ ਦੀ ਸ਼ਹਿਰਾਂ ਦੇ ਵਿਚ ਆਮਦਨੀ ਬਹੁਤ ਜ਼ਿਆਦਾ ਹੈ ਤਾਂ ਉਹ ਕਿਸੇ ਹੋਰ ਤਰੀਕੇ ਦੇ ਨਾਲ ਜਾਂ ਆਮਦਨੀ ਤੇ ਸੀਲਿੰਗ ਲਾਉਣ ਦਾ ਬਿਲ ਲਿਆਵੇ ਅਸੀਂ ਉਸ ਦੀ ਹਮਾਇਤ ਕਰਾਂਗੇ।

ਮੇਰੇ ਦੋਸਤ ਸਰਦਾਰ ਆਤਮਾ ਸਿੰਘ ਨੇ ਕਿਹਾ ਹੈ ਕਿ ਕਾਂਗਰਸ ਕੁੱਲੀ, ਗੁੱਲੀ ਅਤੇ ਜੁੱਲੀ ਦਾ ਨਾਅਰਾ ਲਾਉਂਦੀ ਸੀ। ਉਹ ਇਹ ਕਹਿਣ ਦੀ ਹਿੰਮਤ ਤਾਂ ਨਹੀਂ ਰਖਦੇ ਕਿ ਇਹ ਕਮਿਊਨਿਸਟਾਂ ਦਾ ਨਾਅਰਾ ਹੈ। ਉਨ੍ਹਾਂ ਨੂੰ ਕਿਉਂਕਿ ਕਾਂਗਰਸ ਦੇ ਵਿਚ ਆਇਆਂ ਅਜੇ ਥੋੜੇ ਦਿਨ ਹੀ ਹੋਏ ਹਨ ਇਸ ਵਾਸਤੇ ਇਹ ਕਹਿੰਦੇ ਹਨ ਕਿ ਇਹ ਕਾਂਗਰਸ ਵਾਲੇ ਨਾਅਰੇ ਲਾਉਂਦੇ ਹੁੰਦੇ ਸੀ। ਖ਼ੈਰ, ਮੈਂ ਇਸ ਨਾਅਰੇ ਦੀ ਤਾਂ ਹਮਾਇਤ ਕਰਦਾ ਹਾਂ। ਮੈਂ ਵੀ ਚਾਹੁੰਦਾ ਹਾਂ ਕਿ ਹਰੇਕ ਆਦਮੀ ਨੂੰ ਕੁੱਲੀ ਮਿਲਨੀ ਚਾਹੀਦੀ ਹੈ ਮਗਰ ਉਹ ਮਿਲੇਗੀ ਕਿਸ ਤਰ੍ਹਾਂ? ਜੇ ਕੁੱਲੀਆਂ ਬਣਨੀਆਂ ਹੀ ਬੰਦ ਹੋ ਗਈਆਂ ਤਾਂ ਫੇਰ ਕਿੱਥੋਂ ਮਿਲਣ-ਗੀਆਂ। ਸਰਕਾਰ ਨੇ ਏਸ ਮਸਲੇ ਨੂੰ ਹੱਲ ਕਰਨ ਲਈ ਜਿਨ੍ਹਾਂ ਨੇ ਪਲਾਟ ਖਰੀਦੇ ਹਨ ਉਨ੍ਹਾਂ ਨੂੰ 10-10 ਹਜ਼ਾਰ ਰੁਪਿਆ ਲੋਨ ਦੇ ਤੌਰ ਤੇ ਦਿੱਤਾ ਹੈ ਅਤੇ ਪਲਾਟ ਵੀ ਕਿਸ਼ਤਾਂ ਤੇ ਦਿੱਤੇ ਹਨ ਤਾਕਿ ਉਹ ਆਪਣੇ ਮਕਾਨ ਬਣਾ ਕੇ ਰਹਿਣ। ਉਸ ਦੇ ਨਾਲ ਕੁੱਲੀਆਂ ਮਿਲਣ ਦੇ ਆਸਾਰ ਹੋ ਗਏ ਸਨ। ਪਰ ਅਜ ਜਦੋਂ ਲੋਕਾਂ ਨੂੰ ਪਤਾ ਲਗੇਗਾ ਕਿ ਕੁੱਲੀਆਂ ਖੋਹ ਲਈਆਂ ਜਾਣਗੀਆ ਤਾਂ ਫੇਰ ਲੋਕਾਂ ਨੇ ਮਕਾਨ ਨਹੀਂ ਬਣਾਉਣੇ। ਇਹ ਤਾਂ ਮੈਂ ਸਮਝਦਾ ਹਾਂ destructive policy ਹੈ। ਸਰਦਾਰ ਆਤਮਾ ਸਿੰਘ ਹੋਰਾਂ ਨੇ ਕਿਹਾ ਹੈ ਕਿ ਜੇ ਇਹ ਕਾਨੂੰਨ ਪਾਸ ਕਰ ਦਿੱਤਾ ਜਾਵੇ ਤਾਂ ਗਰੀਬ ਲੋਕਾਂ ਨੂੰ ਜਿਹੜੇ ਪਟੜੀਆਂ ਤੇ ਸੌਂਦੇ ਹਨ ਮਕਾਨ ਮਿਲ ਜਾਣਗੇ। ਪਰ ਉਨ੍ਹਾਂ ਨੂੰ ਸ਼ਾਇਦ ਇਹ ਨਹੀਂ ਪਤਾ ਕਿ ਇਸ ਕਿਸਮ ਦਾ ਕਾਨੂੰਨ ਪਾਸ ਹੋਣ ਦੇ ਨਾਲ ਵੀ ਜਿਹੜੇ ਵਡੇ ਵਡੇ ਲੋਕ ਹਨ ਮਿਸਾਲ ਦੇ ਤੌਰ ਤੇ ਲਾਲ ਐਂਡ ਕੋ ਜਾਂ West End Company ਵਰਗੀਆਂ ਫਰਮਾਂ ਵਾਲਿਆਂ ਨੂੰ ਹੀ ਫ਼ਾਇਦਾ ਹੋਣਾ ਹੈ ਕਿਉਂਕਿ ਉਨ੍ਹਾਂ ਨੇ ਬੜੀਆਂ ਬੜੀਆਂ ਬਿਲਡਿੰਗਾਂ ਕਿਰਾਏ ਤੇ ਲਈਆਂ ਹੋਈਆਂ ਹਨ। ਜਿਹੜੇ ਗ਼ਰੀਬ ਹਨ ਉਨ੍ਹਾਂ ਦਾ ਕੋਈ ਭਲਾ ਨਹੀਂ ਹੋ ਸਕਦਾ। ਸਰਦਾਰ ਆਤਮਾ ਸਿੰਘ ਹੋਰਾਂ ਨੂੰ ਕਾਂਗਰਸ ਪਾਰਟੀ ਦੇ ਅਜੇ ਬਹੁਤ ਸਾਰੇ ਅਸੂਲਾਂ ਦਾ ਪਤਾ ਨਹੀਂ ਕਿਉਂਕਿ ਉਹ ਇਸ ਪਾਰਟੀ ਦੇ ਵਿਚ ਨਵੇਂ ਨਵੇਂ ਆਏ ਹਨ। ਸ਼ਾਇਦ ਕੁਝ ਸਾਲਾਂ ਦੇ ਬਾਅਦ ਹੌਲੀ ਹੌਲੀ ਉਹ ਸਿਖ ਜਾਣਗੇ।

ਫੇਰ ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੇਰੇ ਕਾਬਿਲ ਵਕੀਲ ਦੋਸਤ ਰਾਠੀ ਸਾਹਿਬ ਨੇ ਕਹੀ ਹੈ । ਉਹ ਕਹਿਣ ਲਗੇ ਕਿ ਗੌਰਮਿੰਟ ਦੇ ਰਸਤੇ ਵਿਚ ਆਖਿਰ ਰੁਕਾਵਟ ਕਿਹੜੀ ਹੈ ਜਿਹੜੀ ਇਨ੍ਹਾਂ ਨੂੰ ਇਹ ਕਰਨ ਤੋਂ ਰੋਕਦੀ ਹੈ ।

5-00 p.m.

ਮੈਂ ਰਾਠੀ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ Fundamental Rights ਵਿਚ Right of property ਦਿਤਾ ਹੋਇਆ ਹੈ । ਇਸ fundamental Right ਨੂੰ ਇਕ proviso curtail ਕਰਦਾ ਹੈ, ਉਸ proviso ਵਿਚ ਇਹ ਕਿਹਾ ਗਿਆ ਹੈ ਕਿ ਜੇਕਰ public interest ਲਈ ਜਾਂ public purpose ਲਈ ਲੋੜ ਹੋਵੇ ਤਾਂ property acquire ਕੀਤੀ ਜਾ ਸਕਦੀ ਹੈ । ਉਸ ਦੇ ਹੇਠ Acquisition and Requisition of Property Act ਆਉਂਦਾ ਹੈ । ਮੈਂ ਸਰਦਾਰ ਆਤਮਾ ਸਿੰਘ ਹੋਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਉਸ ਦਸ਼ਮੇਸ਼ ਪਿਤਾ ਦੇ ਮਗਰ ਜਾਣ ਵਾਲੇ ਹਾਂ ਜਿਨ੍ਹਾਂ ਨੇ ਦੇਸ਼ ਦੀ ਖਾਤਰ ਆਪਣੇ ਬਚਿਆਂ ਨੂੰ ਵਾਰ ਦਿਤਾ । ਅਸੀਂ ਵੀ ਜੇਕਰ ਕੋਈ public interest ਹੋਵੇਗਾ ਅਤੇ ਦੇਸ਼ ਦੇ ਸਾਹਮਣੇ ਕੋਈ ਸੰਕਟ ਖੜ੍ਹਾ ਹੋ ਜਾਵੇਗਾ ਤਾਂ ਮਕਾਨ ਤੇ ਦੁਕਾਨਾਂ ਤਾਂ ਕੀ ਅਸੀਂ ਆਪਣੀ ਜਾਨ ਤੇ ਬੱਚਿਆਂ ਨੂੰ ਵਾਰ ਦੇਵਾਂਗੇ। ਇਸ ਵੇਲੇ ਤੁਸੀਂ ਦਸੋ ਕਿਹੜਾ ਕੌਮੀ ਮਸਲਾ ਦੇਸ਼ ਦੇ ਸਾਹਮਣੇ ਖੜ੍ਹਾ ਹੋ ਗਿਆ ਹੈ ? ਕਿਹੜਾ public interest ਹੈ ਜਿਸ ਲਈ ਕਿ ਤੁਸੀਂ ਇਹ ਮਤਾ ਲੈ ਕੇ ਆ ਗਏ ਹੋ ? ਇਸ ਵਕਤ ਇਹ Constitution ਸਾਡੇ ਦਰਮਿਆਨ ਖੜ੍ਹਾ ਹੈ ਅਤੇ ਮੈਂ ਰਾਠੀ ਜੀ ਨੂੰ ਕਹਾਂਗਾ ਕਿ ਇਸਦੇ ਹੁੰਦੇ ਹੋਏ ਇਹ ਚੀਜ਼ ਹੋ ਹੀ ਨਹੀਂ ਸਕਦੀ ਹੈ ਅਤੇ Constitution ਨੂੰ amend ਕਰਨ ਦੀ ਪੰਜਾਬ ਨੂੰ ਤਾਕਤ ਨਹੀਂ ਹੈ । ਇਹ ਤਾਂ Central Government ਹੀ amend ਕਰ ਸਕਦੀ ਹੈ । ਹਾਂ ਜੇਕਰ Central Government ਨੂੰ convince ਕਰ ਲਉ ਕਿ ਇਹ ਕੌਮੀ emergency ਆ ਗਈ ਹੈ, ਇਸ ਲਈ Constitution amend ਕਰ ਦਿਉ ਤਾਂ ਜੁਦੀ ਗਲ ਹੈ । ਫੇਰ ਤੁਸੀਂ ਬੇਸ਼ਕ ਜੋ ਉਸ ਦੇ ਹੇਠ ਕੋਈ ਕਾਨੂੰਨ ਬਣਦਾ ਹੈ ਤਾਂ ਬਣਾ ਲਉ ਅਤੇ ਲੋਕਾਂ ਦੀ property ਲੈ ਲਉ । ਇਕ ਅਰਜ਼ ਮੈਂ ਹੋਰ ਇਸ ਸਿਲਸਿਲੇ ਵਿਚ ਕਰਨੀ ਚਾਹੁੰਦਾ ਹਾਂ ਅਤੇ ਉਹ ਇਹ ਹੈ ਕਿ ਜੋ ਅਮੀਰ ਲੋਕ ਬਹੁਤ ਸਾਰੀਆਂ ਵਡੀਆਂ ੨ buildings ਤੇ ਦੁਕਾਨਾਂ ਦੇ ਮਾਲਿਕ ਹਨ ਅਤੇ ਬੜੇ exhorbitant rents charge ਕਰਦੇ ਹਨ ਉਨ੍ਹਾਂ ਦੇ ਨਾਲ ਸਾਨੂੰ ਕੋਈ ਹਮਦਰਦੀ ਨਹੀਂ ਹੈ । ਜਿਹੜੇ ਲੋਕ ਇਸ ਤਰ੍ਹਾਂ ਲੋਕਾਂ ਦਾ ਖੂਨ ਪੀਣ ਵਾਲੇ ਹਨ ਉਨ੍ਹਾਂ ਤੇ ਜੇਕਰ ਕੋਈ ਪਾਬੰਦੀ ਲਗ ਸਕਦੀ ਹੈ ਤਾਂ ਜ਼ਰੂਰ ਲਗਣੀ ਚਾਹੀਦੀ ਹੈ ਅਤੇ ਅਸੀਂ ਇਸ ਗਲ ਦੇ ਹਾਮੀ ਹਾਂ ਲੇਕਿਨ ਇਸਦਾ ਇਹ ਤਰੀਕਾ ਨਹੀਂ ਜਿਸ ਤਰ੍ਹਾਂ ਕਿ ਸਰਦਾਰ ਆਤਮਾ ਸਿੰਘ ਜੀ ਨੇ ਕਿਹਾ ਹੈ ਕਿ ਜੋ tenant ਚਾਰ ਸਾਲ ਤੋਂ ਕਿਸੇ ਮਕਾਨ ਵਿਚ ਰਹਿੰਦਾ ਹੈ ਉਸਨੂੰ ਉਸ ਦਾ ਮਾਲਿਕ ਬਣਾ ਦਿਤਾ ਜਾਵੇ ਅਤੇ ਮਾਲਿਕ ਨੂੰ ਦਿਤਾ ਜਾਵੇ ਸਿਰਫ ਉਸ ਕਿਰਾਏ ਦਾ 5 ਗੁਣਾ ਅਤੇ ਉਹ ਵੀ 10 ਸਾਲਾਂ ਵਿਚ । ਰਾਠੀ ਸਾਹਿਬ ਇਸ ਤੋਂ ਵੀ ਹੋਰ ਅਗੇ ਲੰਘ ਗਏ । ਉਹ ਕਹਿਣ ਲਗੇ 5 ਗੁਣਾਂ ਨਹੀਂ ਸਿਰਫ 2 ਗੁਣਾ । ਇਹ ਗਲਾਂ ਵੀ ਅਜੀਬ ਹੀ ਕਰਦੇ ਹਨ । ਜ਼ਮੀਨਾਂ ਦੀ ਗੱਲ ਆਉਂਦੀ ਹੈ ਤਾਂ ਇਹ ਰੋਣਾ ਸ਼ੁਰੂ ਕਰ ਦਿੰਦੇ ਹਨ ਕਿ ਮਰ ਗਏ, ਜ਼ਮੀਨ ਨਹੀਂ ਰਹੀ । ਹੁਣ ਮੇਰਾ ਖਿਆਲ ਹੈ ਉਨ੍ਹਾਂ ਦਾ ਘਰ ਵੀ ਨਹੀਂ ਅਤੇ ਸ਼ਇਦ ਕਿਰਾਏ ਤੇ ਹੀ ਰਹਿੰਦੇ ਹਨ (ਹਾਸਾ) ਉਨ੍ਹਾਂ ਦੀ ਆਦਤ ਬਣ ਗਈ ਹੈ ਕਿ ਹਰ ਇਕ ਦੇ ਖਿਲਾਫ਼ ਕਹਿਣਾ ਹੈ ਅਤੇ......................

(ਘੰਟੀ)..............ਮੈਂ ਡਿਪਟੀ ਸਪੀਕਰ ਸਾਹਿਬ, ਹੁਣ wind up ਹੀ ਕਰਨਾ ਚਾਹੁੰਦਾ ਹਾਂ ।

[ਸ਼੍ਰੀ ਲਾਲ ਚੰਦ]

ਮੈਂ ਇਹ ਅਰਜ਼ ਕਰਾਂਗਾ ਕਿ ਇਹ ਜੋ ਮਕਾਨਾਂ ਦਾ ਮਸਲਾ ਜਿਸ ਤਰ੍ਹਾਂ ਇਹ ਕਹਿੰਦੇ ਖੜ੍ਹਾ ਹੋਇਆ ਹੈ ਇਸ ਦੇ ਹਲ ਕਰਨ ਦਾ ਠੀਕ ਢੰਗ ਇਹ ਹੈ ਕਿ ਇਸ ਸਿਲਸਿਲੇ ਵਿਚ ਇਕ ਕਮੇਟੀ ਬਣਾ ਦਿਤੀ ਜਾਵੇ ਜਿਹੜੀ ਕਿ ਇਸ ਸਾਰੇ ਮਾਮਲੇ ਦੇ ਉਪਰ ਗੌਰ ਕਰੇ ਤਾਕਿ ਵੇਖ ਲਿਆ ਜਾਵੇ ਕਿ Rent Restriction Act ਵਿਚ ਜਿਹੜੀਆਂ ਖਾਮੀਆਂ ਹਨ ਅਤੇ ਉਨ੍ਹਾਂ ਨੂੰ ਕਿਸ ਤਰ੍ਹਾਂ ਦੂਰ ਕੀਤਾ ਜਾ ਸਕਦਾ ਹੈ, ਇਨ੍ਹਾਂ ਲੋਕਾਂ ਦੀ income ਵੀ ਵੇਖ ਲਈ ਜਾਵੇ ਕਿ ਕਿੰਨੀ ਕੁ ਹੈ ਅਤੇ ਇਹ ਵੀ ਵੇਖ ਲਿਆ ਜਾਵੇ ਕਿ ਕਿਤਨੇ ਕੁ ਆਦਮੀ ਹਨ ਜਿਨ੍ਹਾਂ ਕੋਲ ਇਕ ਤੋਂ ਵਧ ਮਕਾਨ ਤੇ ਦੁਕਾਨਾਂ ਹਨ । ਸਰਦਾਰ ਆਤਮਾ ਸਿੰਘ ਹੋਰਾਂ resolution ਤਾਂ ਲੈ ਆਂਦਾ ਹੈ ਅਤੇ ਤਕਰੀਰ ਵੀ ਕਰ ਦਿਤੀ ਹੈ ਲੇਕਿਨ facts ਅਤੇ figures ਉਨ੍ਹਾਂ ਵੀ ਨਹੀਂ ਦਸੇ ਕਿ ਕਿਤਨੇ ਮਕਾਨ ਫਾਲਤੂ ਹਨ ਅਤੇ ਕਿਤਨੇ ਆਦਮੀ ਹਨ ਜਿਨ੍ਹਾਂ ਕੋਲ ਇਕ ਤੋਂ ਵਧ ਫਾਲਤੂ ਮਕਾਨ ਤੇ ਦੁਕਾਨਾਂ ਹਨ । ਮੈਂ ਉਨ੍ਹਾਂ ਨੂੰ ਇਹ ਵੀ ਕਹਾਂਗਾ ਕਿ ਜਿਹੜਾ principle ਉਨ੍ਹਾਂ ਨੇ ਦਸਿਆ ਹੈ ਕਿ ਕਿਰਾਏ ਦਾ 5 ਗੁਣਾ ਕਰਕੇ 10 ਸਾਲਾਂ ਵਿਚ ਦੇਣਾ ਹੋਵੇਗਾ ਉਸ ਮੁਤਾਬਿਕ ਜਿਸ ਮਕਾਨ ਦਾ ਕਿਰਾਇਆ 30 ਰੁਪਏ ਮਹੀਨਾਂ ਹੋਵੇਗਾ ਉਸ ਦੀ ਕੀਮਤ 1,800 ਰੁਪਏ ਬਣਦੀ ਹੈ ਅਤੇ ਇਹ ਰਕਮ ਵੀ 10 ਵਰ੍ਹਿਆਂ ਵਿਚ ਦੇਣੀ ਹੈ । ਕੀ ਇਹੋ ਤੁਹਾਡਾ principle ਹੈ ? ਜਿਹੜੀ ਤੁਸੀਂ ਰੋਜ਼ ਦਿਹਾਤੀ ਤੇ ਸ਼ਹਿਰੀ ਦੀ ਬੋਗੀ ਖੜ੍ਹੀ ਕਰਦੇ ਹੋ ਕੀ ਇਸੀ principle ਤੇ ਤੁਸੀਂ ਵੀ ਮਿਲਣ ਲਈ ਤਿਆਰ ਹੋ । ਕਿਸੇ ਇਕ principle ਤੇ ਟਿਕੋ । ਮੈਂ ਉਨ੍ਹਾਂ ਨੂੰ ਕਹਾਂ ਗਾ ਕਿ ਇਸ ਤਰ੍ਹਾਂ resolution ਬਗ਼ੈਰ ਸੋਚੇ ਸਮਝੇ ਹੀ ਲੈ ਆਉਣਾ ਠੀਕ ਨਹੀਂ ਹੈ ਅਤੇ ਰਾਠੀ ਸਾਹਿਬ ਵਰਗੀਆਂ irresponsible ਗਲਾਂ ਕਰਨਾ ਠੀਕ ਨਹੀਂ । ਜੇਕਰ ਜ਼ਮੀਨ ਦਾ ਮਸਲਾ ਆਉਂਦਾ ਹੈ ਤਾਂ ਰੌਲਾ ਪਾਉਂਦੇ ਹਨ ਕਿ ਲੁਟ ਗਏ, ਭੁੱਖੇ ਮਰ ਗਏ, ਕੈਰੋਂ ਸਾਹਿਬ ਨੇ ਇਹ ਕਰ ਦਿਤਾ, ਪੰਡਿਤ ਮੋਹਨ ਲਾਲ ਨੇ ਇਹ ਕਰ ਦਿਤਾ ਲੇਕਿਨ ਜਦੋਂ ਮਕਾਨਾਂ ਦੀ ਗੱਲ ਆਈ ਤਾਂ ਕਹਿੰਦੇ ਹਨ ਕਿ ਪੰਜ ਗੁਣਾ ਨਹੀਂ ਦੁਗਣਾ ਹੀ ਕਰੋ । ਇਨ੍ਹਾਂ ਦਾ ਕੋਈ ਅਸੂਲ ਹੀ ਨਹੀਂ ਅਤੇ ਨਾ ਹੀ ਕਿਸੀ ਅਸੂਲ ਤੇ ਟਿਕਦੇ ਹਨ । ਜੇਕਰ ਮਤਲਬ ਦੀ ਗੱਲ ਹੋਈ ਤਾਂ ਇਧਰ ਹੋ ਜਾਣਾ ਤੇ ਜੇ ਕੈਰੋਂ ਸਾਹਿਬ ਨੇ ਜੱਫੀ ਪਾ ਲਈ ਤਾਂ ਉਨ੍ਹਾਂ ਵਲ ਚਲੇ ਜਾਣਾ, ਕੋਈ ਅਸੂਲ ਦੀ ਗੱਲ ਤਾਂ ਨਹੀਂ । ਜੇਕਰ ਕੋਈ ਸੰਕਟ ਆ ਗਿਆ ਹੈ ਅਤੇ ਜੇਕਰ ਕੋਈ ਪਾਰਟੀ ਖੜੀ ਹੈ ਤਾਂ ਅਸੀਂ ਵੀ ਆਪਣਾ weight ਦੇਣ ਲਈ ਤਿਆਰ ਹਾਂ । ਲੇਕਿਨ ਜਿਸ ਤਰ੍ਹਾਂ ਦੀਆਂ ਗਲਾਂ ਇਹ ਕਰਦੇ ਹਨ, ਉਹ ਕੋਈ ਵਜ਼ਨ ਨਹੀਂ ਰਖਦੀਆਂ ਹਨ । ਗਿਆਨੀ ਬਖਤਾਵਰ ਸਿੰਘ ਨੇ ਜੋ ਗੱਲਾਂ ਕੀਤੀਆਂ ਹਨ ਉਨ੍ਹਾਂ ਦਾ ਜਵਾਬ ਤਾਂ ਮੈਂ ਇਕ ਲਫ਼ਜ਼ ਵਿਚ ਇਹੋ ਹੀ ਦਿੰਦਾ ਹਾਂ ਕਿ ਮੈਨੂੰ ਸਮਝ ਹੀ ਨਹੀਂ ਲਗੀ ਕਿ ਉਹ ਕਹਿ ਕੀ ਰਹੇ ਸਨ ਅਤੇ ਕੀ ਉਨ੍ਹਾਂ ਦੀ ਗੱਲ ਸੀ (ਹਾਸਾ) ਇਤਨੀ ਅਰਜ਼ ਕਰਕੇ ਮੈਂ ਸਰਦਾਰ ਆਤਮਾ ਸਿੰਘ ਨੂੰ ਕਹਾਂਗਾ ਕਿ ਉਹ ਇਸ ਚੀਜ਼ ਨੂੰ ਜ਼ਰਾ ਤਹੱਮਲ ਮਿਜ਼ਾਜੀ ਨਾਲ ਸੋਚਣ ਅਤੇ ਚੰਗੀ ਤਰ੍ਹਾਂ ਸੋਚ ਸਮਝ ਕੇ ਇਸ ਚੀਜ਼ ਨੂੰ ਲਿਆਉਣ ।

**ਸਰਦਾਰ ਜਾਗੀਰ ਸਿੰਘ ਦਰਦ** (ਸਮਰਾਲਾ, 'ਰਿਜ਼ਰਵਡ') : ਡਿਪਟੀ ਸਪੀਕਰ ਸਾਹਿਬ, ਅੱਜ ਇਕ ਮਕਾਨ ਤੇ ਇਕ ਦੁਕਾਨ ਜਾਂ urban property ਬਾਰੇ ਇਕ resolution ਤੇ ਬਹਿਸ ਹੋ ਰਹੀ ਹੈ । ਰਾਠੀ ਸਾਹਿਬ ਨੇ ਵੀ ਤਕਰੀਰ ਕੀਤੀ ਹੈ ਅਤੇ ਮੈਂ ਉਨ੍ਹਾਂ ਦੀ ਤਕਰੀਰ ਨੂੰ ਬੜੇ ਗ਼ੌਰ ਨਾਲ ਸੁਣਿਆ ਹੈ ਅਤੇ ਮੈਨੂੰ

ਉਨ੍ਹਾਂ ਦੀਆਂ ਗੱਲਾਂ ਸੁਣ ਕੇ ਹੈਰਾਨੀ ਵੀ ਹੋਈ ਅਤੇ ਹਾਸਾ ਵੀ ਆਉਂਦਾ ਹੈ। ਉਨ੍ਹਾਂ ਨੇ ਕਿਹਾ ਕਿ ਹੁਣ ਇਹ ਸਰਕਾਰ ਤਾਂ ਖਤਮ ਹੋਣ ਵਾਲੀ ਹੈ ਅਤੇ ਕੋਈ ਹੋਰ ਸਰਕਾਰ ਹੀ ਆਉਣ ਵਾਲੀ ਹੈ। ਪਤਾ ਨਹੀਂ ਇਨ੍ਹਾਂ ਦੇ ਆਪਣੇ ਮੂੰਹ ਵਿਚ ਪਾਣੀ ਭਰ ਆਇਆ ਹੈ। ਮੈਨੂੰ ਇਨ੍ਹਾਂ ਦੀ ਇਹ ਗਲ ਸੁਣ ਕੇ ਇਕ ਮਿਸਾਲ ਯਾਦ ਆ ਗਈ ਹੈ। ਇਕ ਜਟ ਦੇ ਪੰਜ ਭਰਾ ਸਨ। ਕਿਸੇ ਨੇ ਉਨ੍ਹਾਂ ਵਿਚੋਂ ਇਕ ਨੂੰ ਪੁਛਿਆ ਕਿ ਕੀ ਤੇਰਾ ਵਿਆਹ ਹੋ ਗਿਆ ਹੈ। ਉਸ ਨੇ ਆਖਿਆ ਕਿ ਮੈਨੂੰ ਆਸ ਹੈ ਕਿ ਜਦੋਂ ਇਨ੍ਹਾਂ ਵਿਚੋਂ ਕੋਈ ਮਰ ਜਾਵੇਗਾ, ਤਾਂ ਉਸ ਦੀ ਵੋਹਟੀ ਮੈਨੂੰ ਮਿਲ ਜਾਵੇਗੀ। (ਹਾਸਾ) ਇਸੇ ਤਰ੍ਹਾਂ ਰਾਠੀ ਸਾਹਿਬ ਦੀ ਗੱਲ ਹੈ ਅਤੇ ਖਾਹ ਮਖਾਹ ਲਡੂ ਭੋਰ ਰਹੇ ਹਨ। ਮੈਂ ਇਨ੍ਹਾਂ ਨੂੰ ਕਹਾਂਗਾ ਕਿ—"ਦਿਲ ਕੋ ਬਹਿਲਾਨੇ ਕੋ ਗ਼ਾਲਿਬ ਯੇਹ ਖਿਆਲ ਅਛਾ ਹੈ," ਇਸ ਲਈ ਇਹ ਬੇਸ਼ਕ ਦਿਲ ਬਹਿਲਾ ਲੈਣ ਇਨ੍ਹਾਂ ਦੀ ਆਸ ਪੂਰੀ ਹੋਣ ਵਾਲੀ ਨਹੀਂ ਹੈ। ਫੇਰ ਸਾਡੇ ਰਾਮ ਕਿਸ਼ਨ ਜੀ ਬੋਲੇ ਹਨ ਅਤੇ ਉਨ੍ਹਾਂ ਵੀ ਬੜੀ ਮਾਹਰਕਾਖੇਜ਼ ਤਕਰੀਰ ਕੀਤੀ ਹੈ। ਇਹ ਲੋਕ ਅਜ ਲੋਕਾਂ ਦੇ ਹਮੈਤੀ ਬਣ ਗਏ ਹਨ। ਇਹ ਉਹੀ ਲੋਕ ਹਨ ਜਿਨ੍ਹਾਂ ਨੇ 1942 ਵਿਚ ਅੰਗਰੇਜ਼ਾਂ ਦਾ ਸਾਥ ਦਿਤਾ ਸੀ ਜਦੋਂ ਕਿ ਅਸੀਂ ਉਨ੍ਹਾਂ ਦੇ ਖਿਲਾਫ ਲੜ ਰਹੇ ਸਾਂ ਅਤੇ ਆਜ਼ਾਦੀ ਦੀ ਖਾਤਰ ਕੁਰਬਾਨੀਆਂ ਦੇ ਰਹੇ ਸਾਂ। ਜਿਸ ਵਕਤ ਨੇਤਾ ਜੀ ਸੁਭਾਸ਼ ਚੰਦਰ ਦੀਆਂ ਦੇਸ਼ ਭਗਤ ਆਜ਼ਾਦ ਹਿੰਦ ਫੌਜ਼ਾਂ ਜਾਪਾਨ, ਬਰਮਾ ਤੇ ਇਮਫਾਲ ਦੇ ਮੋਰਚਿਆਂ ਤੇ ਲੜ ਰਹੀਆਂ ਸਨ ਅਤੇ ਅੰਗਰੇਜ਼ ਨੂੰ ਖਤਮ ਕਰਨ ਲਈ ਕਟ ਰਹੀਆਂ ਸਨ ਤਾਂ ਇਹ ਸਾਡੇ ਵੀਰ ਅੰਗਰੇਜ਼ ਨੂੰ ਮੋਢਾ ਦੇ ਰਹੇ ਸਨ। ਇਨ੍ਹਾਂ ਨੇ ਉਸ ਵਕਤ ਨੇਤਾ ਜੀ ਦੇ ਬੁਤ ਬਣਾ ਬਣਾ ਕੇ ਸਾੜੇ ਸਨ.......(*loud noise and interruptions*)......ਕੀ ਇਨ੍ਹਾਂ ਨੂੰ ਉਹ ਦਿਨ ਭੁਲ ਗਏ ਹਨ ਜਦੋਂ ਇਨ੍ਹਾਂ ਨੇ....(*noise and shouts*)....ਡਿਪਟੀ ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਦੀ ਹਾਲਤ ਵੇਖ ਕੇ ਇਕ ਲੋਕ ਗੀਤ ਯਾਦ ਆ ਗਿਆ ਹੈ।

"ਤੇਰੀ ਗੁਤ ਗਿਟਿਆਂ ਨੂੰ ਛੋਂਹਦੀ,
ਸ਼ਮਲੇ ਨੂੰ ਤਾਨ੍ਹਾ ਮਾਰਦੀ" (*loud laughter*)

ਜਨਾਬ ਤਾਨ੍ਹਾ ਵੀ ਉਹ ਲੋਕ ਮਾਰਦੇ ਹਨ ਜਿਨ੍ਹਾਂ ਦੀ ਆਪਣੀ ਹਾਲਤ ਇਹ ਹੈ ਅਤੇ ਇਸ ਤਰ੍ਹਾਂ ਦੀਆਂ ਦੇਸ਼ ਵਿਰੋਧੀ ਗੱਲਾਂ ਕਰਦੇ ਰਹੇ ਹਨ।

ਡਿਪਟੀ ਸਪੀਕਰ ਸਾਹਿਬ, ਰਾਠੀ ਸਾਹਿਬ ਵੀ ਜਦੋਂ socialism ਦੀਆਂ ਗੱਲਾਂ ਕਰਦੇ ਹਨ ਤਾਂ ਸ਼ੈਤਾਨ ਇਨ੍ਹਾਂ ਦੇ ਸਿਰ ਤੇ ਖੜ੍ਹ ਕੇ ਹਸਦਾ ਹੈ ਕਿ ਇਨ੍ਹਾਂ ਨੂੰ ਵੀ ਹੁਣ socialism ਨਾਲ ਪਿਆਰ ਜਾਗਿਆ ਹੈ। ਜਿਸ ਵੇਲੇ land reforms ਦੀ ਗੱਲ ਚਲੀ ਤਾਂ ਰਾਠੀ ਸਾਹਿਬ ਦੇ ਸਿਰ ਤੇ ਸੌ ਘੜਾ ਪਾਣੀ ਦਾ ਡੁਲ੍ਹ ਗਿਆ ਅਤੇ ਬੜੀਆਂ ਚੀਕਾਂ ਮਾਰਨ ਲਗੇ ਕਿ ਲੁਟੇ ਗਏ ਮਾਰੇ ਗਏ। ਉਸ ਵੇਲੇ socialism ਭੁਲ ਗਿਆ। ਹੁਣ ਜਦੋਂ ਮਕਾਨਾਂ ਤੇ ਦੁਕਨਾਂ ਵਾਲੀ ਗੱਲ ਚਲੀ ਤਾਂ ਇਨ੍ਹਾਂ ਨੂੰ socialism ਦੀ ਯਾਦ ਆ ਗਈ ਅਤੇ ਬੜੀਆਂ ਮਿਠੀਆਂ ਮਿਠੀਆਂ ਗਲਾਂ ਕਰਨ ਲਗੇ। ਇਨ੍ਹਾਂ ਦਾ ਤਾਂ ਕੋਈ ਅਸੂਲ ਹੀ ਨਹੀਂ ਹੈ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਲੁਤਫ ਤਾਂ independent ਖੜ੍ਹਨ ਵਿਚ ਹੈ। ਬੇ-ਪੇਂਦੇ ਲੋਟੇ ਵਾਂਗ ਇਧਰ ਉਧਰ ਹੋਣ ਵਿਚ ਆਸਾਨੀ ਹੈ। ਮੈਨੂੰ ਇਕ ਗੱਲ ਯਾਦ ਆਈ ਹੈ :

"ਸੱਸ ਮਰ ਗਈ ਨਣਦ ਗਈ ਸਹੁਰੇ
ਖੂਬ ਖੁਲ੍ਹ ਖੇਡ ਮਿਤਰਾ" (*loud laughter*)

[ਸਰਦਾਰ ਜਾਗੀਰ ਸਿੰਘ ਦਰਦ]

ਡਿਪਟੀ ਸਪੀਕਰ ਸਾਹਿਬ, ਮੈਂ ਆਖਿਰ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਫਿਰਕਾਪ੍ਰਸਤ ਅਤੇ ਜਾਗੀਰਦਾਰ ਇਕੋ ਪਾਸੇ ਜਾ ਰਹੇ ਹਨ। ਵੇਖਣ ਨੂੰ ਤਾਂ ਇਹ ਇਕ ਦੂਜੇ ਦੇ against ਮਲੂਮ ਹੁੰਦੇ ਹਨ ਲੇਕਿਨ ਕਰਦੇ ਇਕ ਦੂਜੇ ਨੂੰ support ਨੇ। ਇਨ੍ਹਾਂ ਦੀ ਗੱਲ ਤਾਂ ਸਾਈਕਲ ਦੇ ਪੈਡਲਾਂ ਵਾਂਗ ਹੈ। ਜਿਸ ਤਰ੍ਹਾਂ ਸਾਈਕਲ ਦੇ ਪੈਡਲ ਇਕ ਦੂਜੇ ਦੇ against ਜਾਂਦੇ ਮਲੂਮ ਹੁੰਦੇ ਹਨ ਲੇਕਿਨ ਜੇ ਗਹੁ ਨਾਲ ਸੋਚੀਏ ਤਾਂ ਇਕ ਦੂਜੇ ਨੂੰ support ਕਰਦੇ ਹਨ। ਇਸੇ ਤਰ੍ਹਾਂ ਇਹ ਜਾਗੀਰਦਾਰ ਅਤੇ ਫਿਰਕਾਪ੍ਰਸਤ ਇਕ ਦੂਜੇ ਨੂੰ support ਕਰਦੇ ਹਨ। ਜਿਹੜੇ ਇਧਰ ਬੈਠੇ ਹੋਏ ਸੱਜਨ socialism ਦੇ ਵਿਰੁਧ ਗੱਲਾਂ ਕਰਦੇ ਹਨ ਉਨ੍ਹਾਂ ਨੂੰ ਇਹ ਪਾਸਾ ਛੱਡ ਕੇ ਉਧਰ ਚਲੇ ਜਾਣਾ ਚਾਹੀਦਾ ਹੈ ਅਤੇ ਜੋ ਉਧਰ ਬੈਠੇ socialism ਦੀ ਗੱਲ ਕਰਦੇ ਹਨ, ਉਨ੍ਹਾਂ ਨੂੰ ਇਧਰ ਆ ਜਾਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਸਿਧੀ ਲੜਾਈ ਹੋਣੀ ਚਾਹੀਦੀ ਹੈ। ਦਰਅਸਲ socialism ਦੀ ਰਾਹ ਵਿਚ ਇਹੋ ਬੇ-ਪੇਂਦੇ ਲੋਟੇ ਹਨ ਜਿਹੜੇ ਕਿ ਰੁਕਾਵਟ ਪਾ ਰਹੇ ਹਨ....

**ਸਰਦਾਰ ਭੁਪਿੰਦਰ ਸਿੰਘ ਮਾਨ:** On a point of information Sir. ਅਜੇ ਤਕ ਸਾਨੂੰ ਇਹ ਨਹੀਂ ਪਤਾ ਲਗਿਆ ਕਿ ਆਇਆ ਇਹ resolution ਦੇ ਹੱਕ ਵਿਚ ਬੋਲ ਰਹੇ ਹਨ ਜਾਂ ਇਸ ਦੇ ਵਿਰੁਧ ਬੋਲ ਰਹੇ ਹਨ......(*loud laughter and noise*)

**श्री उपाध्यक्ष :** आप इतनी तेज़ी न करें ज़रा आहिस्ता बोलें। (The hon. Member need not speak so fast. He should do so a bit slowly)

**ਸਰਦਾਰ ਜਾਗੀਰ ਸਿੰਘ ਦਰਦ :** ਜਨਾਬ ਸਾਡੇ ਮਾਨ ਸਾਹਿਬ ਦੀ ਸਮਝ ਵਿਚ ਉਹੋ ਗੱਲ ਆਉਂਦੀ ਹੈ ਜਿਹੜੀ ਇਨ੍ਹਾਂ ਦੇ ਹੱਕ ਦੀ ਹੋਵੇ ਅਤੇ ਜਿਹੜੀ ਇਨ੍ਹਾਂ ਦੇ ਹੱਕ ਦੀ ਨਾ ਹੋਵੇ ਉਸਨੂੰ ਇਹ ਸਮਝਦੇ ਹੀ ਨਹੀਂ ਹਨ। (ਹਾਸਾ) ਮੈਂ ਜਨਾਬ, ਇਸ ਮਤੇ ਦੀ ਅਸਲ ਵਿਚ ਹਿਮਾਇਤ ਕਰਦਾ ਹਾਂ ਲੇਕਿਨ ਇਹ ਵਕਤ ਤੋਂ ਜ਼ਰਾ ਪਹਿਲਾਂ ਆਇਆ ਹੈ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਜੇ ਜ਼ਰਾ ਠਹਿਰ ਲਉ, ਇਨ੍ਹਾਂ ਲੋਕਾਂ ਨੂੰ ਹੋਰ ਮਕਾਨ ਬਣਾਉਣ ਦਿਉ। ਇਨ੍ਹਾਂ ਨੇ ਮਕਾਨ ਲੈ ਕੇ ਕਿਥੇ ਭਜ ਜਾਣਾ ਹੈ? ਇਹ ਜ਼ਰੂਰ nationalise ਹੋ ਕੇ ਰਹਿਣਗੇ ਲੇਕਿਨ ਇਨ੍ਹਾਂ ਨੂੰ ਜ਼ਰਾ ਹੋਰ ਬਣਾ ਲੈਣ ਦਿਉ। ਇਤਨਾ ਕਹਿ ਕੇ ਮੈਂ ਹਾਊਸ ਦਾ ਜ਼ਿਆਦਾ ਵਕਤ ਨਾ ਲੈਂਦਾ ਹੋਇਆ ਬੈਠ ਜਾਂਦਾ ਹਾਂ।

**श्रीमती ओम प्रभा जैन (कैथल):** जनाब डिप्टी स्पीकर साहिब, यह रेज़ोल्यूशन जो आज हाउस के सामने पेश हुआ है एक साल पहले भी यहां पर आया था और उस वक्त दोनों पार्टियों की तरफ़ से काफी लम्बी चौड़ी बहस हुई थी। मुझे अफ़सोस है कि यह रेज़ोल्यूशन जिनकी भलाई के लिए आया है, जिन tenants की हालत अच्छी करने के लिए आया है वे एक ऐसे सूबे में रहते हैं जहां communalism का सवाल बहुत ज़्यादा गहरा है। जहां आये दिन यह सवाल उठता है कि यह शहरी है या देहाती, सिख है या non-Sikh, Jat है या non-Jat-Bania है या non-Bania, लोग यह महसूस करते हैं कि पंजाब की हर बात में फिरकापरस्ती की बू होती है और यहां जो इन्साफ़ होता है वह भी

communalism के आधार पर होता है--चाहे वह justice हो या injustice। और जो रेज़ोल्यूशन आज पेश है वह भी उसी की एक झलक है। इस रेज़ोल्यूशन के पीछे यह बात work करती है कि चूंकि देहात में मुज़ारे को जमीन का हक दिया जा रहा है इसलिए शहरों में tenants को भी मकानों का मालिक बनाया जाय। लेकिन उन को नहीं मालूम कि शहरों में रहने वाले tenants और गांव के tenants में ज़मीन आसमान का फर्क है। शहरों में Rent Restriction Act के मुताबिक मालिक मकान tenant को उस मकान से जो उसके कबज़े में हो बाहर नहीं निकाल सकता। मुझे इस बात का व्यक्तिगत तौर पर इल्म है कि कोई property यदि किसी स्कूल या धर्मशाला या public body की भी क्यों न हो और उस property को स्कूल या धर्मशाला के welfare work या extension के लिए खाली कराना चाहें तो उसके लिए भी कितनी टक्करें खानी पड़ती हैं क्योंकि कानून की provisions इतनी rigid हैं, इतनी hard हैं कि उन से बाहर कोई नहीं जा सकता। आज अखबार में आया था कि जो छः हज़ार तक की annual income के आदमी हैं उन्हें Life Insurance Corporation के द्वारा रुपया देकर मकान बनाने की Central Government की तजवीज़ है, लेबर कालोनीज़ बनती हैं, factory workers के लिए मकान बनते हैं। शहरों में इतनी ज़मीनें पड़ी हुई हैं जो सस्ते दाम पर खरीदी जा सकती है और लोगों की रिहायश के लिए मकान बन सकते हैं। आखिर देखना यह होता है कि हकूमत जो कानून पास करती है या रेज़ोल्यूशन पास करती है उस से लोगों को ठंडक पहुंचे, आराम पहुंचे लेकिन अगर उस से सोसायटी के किसी एक या दूसरे भाग पर attack होता है तो उस का असर यह होता है कि गवर्नमेंट unpopular हो जाती है.....

**एक माननीय सदस्य** : यह तो Private Members Bill है।

**श्रीमती ओम प्रभा जैन** : यह ठीक है कि यह प्राईवेट बिल है लेकिन इस विषय पर गवर्नमेंट की assurance आ चुकी है। अगर आप सोशलिस्ट निज़ाम पैदा करना चाहते हैं तो बड़ी खुशी से करें हमें इस में एतराज़ नहीं लेकिन उस के मुताल्लिक आप overnight decision ले लें। इस प्रकार बहसें करके लोगों का दिल न दुखायें। इस का प्रभाव आम जनता पर कोई अच्छा नहीं पड़ता और न ही उस से गवर्नमेंट को कोई फायदा पहुंचता है। डेढ़ साल से यह बात चल रही है और इस का प्रभाव यह हुआ है कि शहरों में लोगों को रहने को मकान नहीं मिलते और जो लोग मकान बना रहे थे उन्होंने construction बीच में छोड़ दी है। दुकानें इस डर से बनानी छोड़ दी हैं कि किरायादार मालक बन जाएगा और यह मानी हुई बात है कि इस का प्रभाव जनता पर इतना बुरा पड़ेगा कि हमारी तमाम construction रुक जायगी, चण्डीगढ़ जैसे शहर की private construction रुक जायगी। आज शहरों में यह हालत है कि इस के डर से लोगों ने अपनी जायदादें बेटों, पोतों और बहनों के नाम transfer करनी शुरू कर दी हैं। वे यह सोचने हैं कि बजाय इसके कि property tenants को दें और जिसकी कीमत की वसूली कई easy yearly instalments में हो भी तो बजाए इसके कि कोई risk ली जाए अपने रिश्तेदारों के नाम भी क्यों न transfer

[श्रीमती ओम प्रभा जैन ]

कर दें। इस रेज़ोल्यूशन के आने की वजह से शहरों में landlords और tenants के आपसी relations में bitterness पैदा हो गई है। लोगों ने मकान देने छोड़ दिये हैं और अगर इस तरह की बातें और चलती रहीं तो पैसे की movement व Capital का flow stagnate हो जायगा और private sector को बड़ा भारी धक्का पहुंचेगा।

दूसरी बात मैं यह कहना चाहती हूं कि जब इस resolution को consider करके बिल की शक्ल में पास करेंगे तो उसे enforce करने से पहले Central Government से पूछना पड़ेगा और उस समय एक constitutional अड़चन आयगी। Constitution का आर्टिकल 30 यह provide करता है कि private property public के इस्तेमाल के लिए ली जा सकती है लेकिन उस के लिए due compensation देना पड़ेगा। लेकिन ज़मींदार के केस में उस को amend किया गया है और उस में सिर्फ़ estates exempt की गई हैं। Estate का मतलब जो Oxford Dictionary में दिया गया है वह है landed property। इस लिए जब मकानात वग़ैरह को लेने का सवाल पैदा होगा तो उसके मुताबिक constitution को amend करना पड़ेगा। ख़ैर ठीक है Constitution भी amend हो जायगा लेकिन जिस स्पिरिट में और जिन अलफ़ाज़ों के साथ यह resolution लाया गया है उस से मालूम होता है कि एक शहर में रहने वाला landlord क्योंकि उस ने मकान बनाया है उसकी उसको यह सज़ा मिले कि उसे मकान से बाहिर निकाल दिया जाय। और फिर उसे compensation कितनी दी जाय ? सिर्फ़ पांच साल का जो rent होगा वह annual instalments में pay करना होगा। डिप्टी स्पीकर साहिब, आप को मालूम है कि देहली का Rent Control Act पास हुआ और उस में standard rent total value का आठ per cent रखा है जोकि एक साल में charge किया जायेगा उस से $12\frac{1}{2}$ सालों में मकान की कीमत पूरी होगी। मेरी समझ में नहीं आता कि पंजाब में पांच साल का rent किस आधार पर इस resolution के ज़रिए तजवीज़ किया गया है। मैं समझती हूं कि इस का बहुत बुरा असर पड़ेगा। फिर कुछ लोग कहा करते हैं कि गांव वालों से ज़मीनें छीनी गई हैं इसलिए शहर वालों की जायदादें लेनी चाहिएं। इस मामला पर पिछली दफ़ा जब रेज़ोल्यूशन आया था तो काफी चर्चा हुई थी कि गांव की ज़मीन में और शहर की जायदादों में फर्क क्यों रखा जाता है। लेकिन मैं अर्ज़ करती हूं कि इन में क्या फ़र्क है। फ़र्क यह है कि land to the tiller का असूल मानी हुई बात है। जिस मुज़ारे ने उस ज़मीन पर ज़िन्दगी भर काम किया है, गर्मियों, सर्दियों और बारिशों के दिनों में रात दिन एक करके काम किया है, अपना ख़ून पसीना बहाकर ज़मीन को काश्त किया है तो उस का जायज हक बनता है कि उसे वह ज़मीन दी जाय, लेकिन मैं पूछती हूं हूं कि tenant जो शहर में रहता है उसने उस मकान को construct करने या maintain करने में क्या contribution की है जिस में कि वह रहता है। यह एक बड़ा भारी सवाल है और मैं समझती हूं कि सरकार के लिए यह अच्छा कदम नहीं है कि देहाती शहरी के झगड़े में पड़ कर ऐसा सवाल पैदा किया जाये। शहरों में ज्यादा मकान बनवाते

कौन हैं ? यहां तीन किस्म के लोग हैं—एक बड़े भारी capitalists जिन्होंने बड़ी बड़ी जायदादें बना ली हैं, बड़े बड़े मकान और दुकानें बना ली हैं। कई शहरों में खास कर उन की बड़ी बड़ी जायदादें हैं। उन की urban property की income पर ceiling लगाइए। इस सिलसिले में पंडित नेहरू ने लोक सभा में एक statement दिया था कि यह चीज़ impracticable है। शायद कोई तरीका सोचा जाये तो वह निकल सकता है। उन की income पर बेशक ceiling लगा दीजिए। दूसरी एक क्लास है जो property इस गर्ज़ से बनाती है कि उसे थोड़ा बहुत आमदन का ज़रिया हो जाये। बेवा को सहारा मिल सके, नाबालग़ बच्चों को सहारा मिल सके और एक मुतवातर आमदन का ज़रिया बन जाए। तीसरी क्लास वह है जो लोग अपने रिहायश के लिए मकान बनवाते हैं। अगर सरदार आत्मा सिंह के resolution के मुताबिक इस तीसरी class वाले मकान मालिक ने ग़लती से किरायेदार रख लिये तो उसे ज़िन्दगी भर पछताना पड़ेगा और चार साल का किराया वसूल करने के बाद खुद भी अपने बरतन भांडे लेकर मकान से बाहर बैठना पड़ेगा। मैं ने impracticability के सिलसिले में चन्द बातें हाउस के सामने रखी हैं। मुझे Socialistic निज़ाम से उतना ही प्यार है जितना कि दूसरों को है लेकिन क्या आप चाहते हैं कि ऐसी चीज़ें वाकया हों जिन से कि बजाए बात के सुधरने के आपस में अफ़रा तफ़री बढ़े और नतीजा भी कोई न निकले ? अगर agricultural property पर ceiling है तो उस के parallel आप urban income या urban property की income पर ceiling लगाईए, property पर नहीं ताकि शहरों में रहने वाले लोगों के दिल को चोट न लगे और उनको यह महसूस न हो कि सरकार एक तबके को खुश करने के लिए दूसरे तबके को बिल्कुल तबाह करना चाहती है, उसकी sympathy lose करना चाहती है और वह भी बिना किसी constructive gain के लिए।

**कामरेड मुनी लाल** (शिमला) : डिप्टी स्पीकर साहिब, सरदार आत्मा सिंह के पेशकर्दा resolution से आज हमें इस सदन में उस गम्भीर मसले पर विचार करने का मौका मिला है जो न सिर्फ इस प्रांत में है बल्कि सारे देश में है। मैं इस resolution की ताईद करने के लिए खड़ा हुआ हूं। जो लोग socialism में यकीन रखते हैं वह लोग मानेंगे कि हमारे देश में socialistic निज़ाम हो। हमें अपनी जिन्दगी के लिए कई एक ज़रूरी चीज़ें दरकार हैं। हम चाहते हैं कि हमें सस्ते दामों रोटी दस्तयाब हो, सस्ता कपड़ा मुयस्सर हो और रहने के लिए सस्ते मकान मिलें। जो लोग सरमायेदार हैं वह अपने सरमाये के बल बोते पर ज़रूरियाते ज़िन्दगी हासिल कर सकते हैं और इसी तरह से मकानात तामीर करवा सकते हैं। इन मकानों में बसने वाले किरायादारों को जो दिक्कतों का सामना करना पड़ रहा है वह इस सदन के मैम्बरों से छिपी हुई नहीं। उन्हें पगड़ी के तौर पर जो बड़ी बड़ी रकमें देने के सम्बन्ध में मुश्कलात बर्दाश्त करनी पड़ रही हैं उस का अंदाज़ा सब लगा सकते हैं। इस सिलसिले में सरकार ने assurance दी है और बताया है कि अगर इस वक्त Nationalisation का कदम उठाया गया तो बड़ा मसला खड़ा हो जायेगा। एक तो इस वक्त building material की बहुत कमी

[कामरेड मनी लाल]

है क्योंकि Bhakra Dam के बनने से सीमेंट की बहुत सी खपत वहां हो रही है। इसलिए सरमायादार लोग समझते हैं कि उन का मकानात बनवाने में ज्यादा रुपया लगाना गैर मौजूं नहीं है। अगर उन्हें मालूम हो जाये कि सरकार nationalisation करने लगी है तो private construction बन्द हो जायेगी। मैं समझता हूं कि सरकार nationalisation की policy लागू करने में जान बूझ कर ताखीर कर रही है। इस मामले को इलतवा में डालने से capitalists को मौका मिल जाता है अपनी जायदादों को खुर्द बुर्द करने का, जैसे ज़मीन के मामले में बड़े २ जागीरदारों को मिला था। Land to the tiller का जब नारा बुलंद हुआ और वह कानून जब असली रूप में लोगों के सामने आया तो उस का नतीजा यह हुआ कि जो tiller थे वह ज़मीन के मालिक न बन सके और जागीरदारों को अपनी ज़मीन खुर्द बुर्द करने का मौका मिल गया। जब पिछले साल यह मामला ज़ेरे गौर आया तो किरायेदारों को नित नई मुश्किलात का सामना करना पड़ा। उन्हें बेदखल करने के लिए वह तरीके इख्तियार करने पड़े जो खिलाफ़े तहज़ीब थे। गंदे किरायेदार उस मकान में बसा कर उन्हें जान बूझ कर तंग किया गया। कमेटी के साथ मिल कर किरायेदारों को ज़बरदस्ती बेदखल किया गया। जिस तरह agricultural land के tenants को तकलीफात बरदाश्त करनी पड़ी थीं उसी तरह शहर के किरायेदारों को भी उन्हीं तकलीफात का सामना करना पड़ रहा है। Nationalization और Socialism का नारा वक्त की आवाज़ है। यह हिन्दुस्तान के करोड़ों लोगों की आवाज़ है। जो लोग बड़े २ शहरों में foot path पर सोते हैं उन के ज़हन में कभी २ यह ख्याल आ जाता है कि शायद उन की तकलीफ़ों का भी हल निकल आए। वे लोग मकान न मिलने की वजह से मुसीबत का शिकार होते हैं। सरकार के नोटिस में ऐसी बातें लाई जाती हैं लेकिन वक्त पर अमल नहीं होता और इस का नतीजा क्या होगा कि foot paths पर सोने वालों की तादाद में इज़ाफ़ा होगा। सरकार ने assurance दी है कि हम इस की तरफ़ कदम उठाना चाहते हैं। सरकार को चाहिए कि House Building Advances में ज्यादा funds मुहैया करे। Building material को बढ़ाने की तरफ़ ध्यान दे। इस वक्त शहरों में industrialisation बहुत तेज़ी से हो रही, भाखड़ा के बनने से जो बिजली मिलेगी उस से industrialisation की रफ़तार और भी तेज़ हो जायेगी। इस के नतीजे के तौर पर शहरों में मकानों की किल्लत और बढ़ेगी। Private Sector में तेज़ी से काम नहीं होगा और private construction कम होगी। इस का नतीजा यह होगा कि मकान न मिलने का मसला खड़ा हो जायेगा। सरकार को ऐसे खतरे से आगाह हो कर इस की तरफ़ ध्यान देना चाहिए। सरदार आत्मा सिंह जी की मेहरबानी से हमें पता लग गया कि कौन आदमी किस क्लास को represent करता है। जन संघ के मेरे मुअज़िज़ दोस्त श्री लाल चन्द ने गर्मा गर्म तकरीर की और कहा कि ज़रूरत पड़ी तो हम मकानों को कुरबान करने को तैयार हो जायेंगे। मैं कहता हूं कि जहां रोटी का सवाल हो, कीमतें बढ़ रही हों, तो कौन चाहेगा कि मैं मकान छोड़ दूं। यह नारा तो महज एक आवाज़ है। कौन चाहता है कि उस का जागीरों पर कब्ज़ा न रहे? कौन लोग चाहते हैं कि मकानों की nationalisation न की जाए, जन संघ के लोग नहीं चाहते, वह सच कहें कि हम nationalisation के हक में नहीं हैं?

मैं समझता हूं कि यह resolution नामुकम्मल है । इस में मुनासिब तरमीम की जानी चाहिए और widows को concession दी जानी चाहिए । जब सरकार इसे बिल की शकल में लाएगी तो जो खामियां हैं वह दूर हो जाएंगी । मेरे कम्यूनिस्ट दोस्त ने राठी जी के बारे में एक बात कही कि उन का दिल यहां नहीं है, उन का दिल जागीरदारों के साथ है । पता नहीं कि भड़ोलियां साहिब का दिल कहां है, उन की loyalty किस तरह बदल जायेगी । मैं कहता हूं कि socialism वक्त की आवाज़ है, nationalisation ज़रूर होगी । इसलिए मैं सरकार की तवज्जुह इस बात की तरफ़ दिलाना चाहता हूं कि जहां हम रोटी के मसले को हल करने के लिए ज़मीन की nationalisation की बात करते हैं, land to the tiller का नारा बुलन्द करते हैं, इसी तरह हम रिहायश के मसले को हल करने के लिए मकानों की बात करते हैं । हमारे दोस्त Treasury Benches पर बैठे हुए socialistic pattern of society कायम करने के लम्बे दावे करते हैं, । जब उन के मुंह से यह बात सुनाई पड़ती है कि वह nationalisation के खिलाफ़ हैं तो मुझे हैरानी होती है । इस लिए मैं सरकार से गुज़ारिश करूंगा कि अगर वह लोगों की सच मुच बही खाह है और उन्हें तकलीफों से निजात देना चाहती है तो उसे इस तरफ़ मज़बूती के साथ कदम उठाना चाहिए । मैं उन्हें यकीन दिलाता हूं कि democratic और progressive forces इस में उन का साथ देंगी ।

**ਸਰਦਾਰ ਹਰਗੁਰ ਅਨਾਦ ਸਿੰਘ :** (ਨਵਾਂ ਸ਼ਹਿਰ, ਜਨਰਲ) ਡਿਪਟੀ ਸਪੀਕਰ ਸਾਹਿਬ, ਇਸ resolution ਦੇ ਪੇਸ਼ ਕਰਨ ਤੇ ਮੈਂ ਸਰਦਾਰ ਆਤਮਾ ਸਿੰਘ ਨੂੰ ਹਾਰਦਿਕ ਵਧਾਈ ਦਿੰਦਾ ਹਾਂ । ਜਿਹੜੇ ਸਜਨ ਬੋਲੇ ਹਨ ਉਨ੍ਹਾਂ ਵਿਚੋਂ ਕਈਆਂ ਨੇ ਇਸ resolution ਦੀ spirit ਤੇ ਆਪਣੇ ਖਿਆਲਾਤ ਨਹੀਂ ਜ਼ਾਹਰ ਕੀਤੇ । ਉਨ੍ਹਾਂ ਨੇ ਸਰਦਾਰ ਆਤਮਾ ਸਿੰਘ ਦੇ ਬਾਰੇ ਵਿਚ ਕੁਝ ਤੌਖਲੇ ਜ਼ਾਹਰ ਕੀਤੇ ਹਨ । ਕਈਆਂ ਨੇ ਹੋਰ ਕਈ ਤੌਖਲੇ ਜ਼ਾਹਰ ਕੀਤੇ ਹਨ । ਮੈਂ ਸਮਝਦਾ ਹਾਂ ਕਿ ਉਹ ਸਜਨ ਗਲਤੀ ਤੇ ਹਨ । ਉਨ੍ਹਾਂ ਨੂੰ resolution ਦੀ spirit ਤੇ ਬਹਿਸ ਕਰਨੀ ਚਾਹੀਦੀ ਸੀ । ਉਨ੍ਹਾਂ ਨੂੰ ਕਿਸੇ ਆਦਮੀ ਤੇ ਬਹਿਸ ਨਹੀਂ ਕਰਨੀ ਚਾਹੀਦੀ ਸੀ, ਉਸ ਦੇ ਖਿਆਲਾਤ ਦੇ ਬਾਰੇ ਬਹਿਸ ਨਹੀਂ ਕਰਨੀ ਚਾਹੀਦੀ ਸੀ । ਕਈਆਂ ਨੇ ਕਿਹਾ ਹੈ ਕਿ resolution incomplete ਹੈ । ਪਰ ਉਨ੍ਹਾਂ ਸਜਨਾਂ ਨੇ ਇਸ resolution ਨੂੰ ਪੜ੍ਹਨ ਦਾ ਯਤਨ ਹੀ ਨਹੀਂ ਕੀਤਾ, ਇਹ ਬਿਲਕੁਲ ਮੁਕੰਮਲ ਹੈ । ਇਸ ਵਿਚ ਕਿਸੇ ਕਿਸਮ ਦੀ discrepancy ਨਹੀਂ ਹੈ, resolution ਕਨੂੰਨ ਨਹੀਂ ਹੋਇਆ ਕਰਦਾ, ਇਹ ਹਾਊਸ ਦੀ ਆਵਾਜ਼ ਹੁੰਦੀ ਹੈ ਜਿਹੜੀ ਕਿ ਸਰਕਾਰ ਤਕ ਪਹੁੰਚਾਈ ਜਾਂਦੀ ਹੈ । ਅਤੇ ਬਾਅਦ ਵਿਚ ਸਰਕਾਰ ਕਾਨੂੰਨ ਬਣਾਉਂਦੀ ਹੈ । Resolution ਵਿਚ ਜਿਹੜੀਆਂ ਕਮੀਆਂ ਹਨ ਉਹ ਬਾਅਦ ਵਿਚ ਰਫਾ ਹੋ ਸਕਦੀਆਂ ਹਨ । ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ resolution ਦੇ ਉਪਰ ਕਾਂਗ੍ਰਸ ਪਾਰਟੀ ਦੇ 60 ਆਦਮੀਆਂ ਨੇ ਦਸਖਤ ਕਰ ਕੇ ਸਰਕਾਰ ਨੂੰ ਦਿਤੇ ਸਨ । ਪਰ ਸਮਾਂ ਥੋੜਾ ਹੋਣ ਕਰਕੇ ਇਹ ਪਿਛਲੇ Session ਵਿਚ ਨਹੀਂ ਆ ਸਕਿਆ । ਦੁਬਾਰਾ ਪੇਸ਼ ਕਰਨ ਲਈ ਇਸ ਨੂੰ renew ਕਰਨਾ ਪੈਂਦਾ ਹੈ । ਸਰਦਾਰ ਆਤਮਾ ਸਿੰਘ ਹੋਰਾਂ ਨੇ ਇਸ ਨੂੰ renew ਕਰਵਾਇਆ ਹੈ । ਸੱਠ M.L. As. ਇਸ ਦੀ favour ਵਿਚ ਹਨ, ਇਹ ਬੜੀ ਵੱਡੀ ਤਾਦਾਦ ਹੈ । ਕਈਆਂ ਸਜਨਾਂ ਨੇ ਕਿਹਾ ਹੈ ਕਿ ਇਸ ਤਰ੍ਹਾਂ ceiling ਮੁਕੱਰਰ ਹੋ ਜਾਏਗੀ । ਮੈਂ ਉਨ੍ਹਾਂ

[ਸਰਦਾਰ ਹਰਗੁਰ ਅਨਾਦ ਸਿੰਘ]

ਨੂੰ ਦਸ ਦੇਵਾਂ ਕਿ urban property ਉਪਰ ਕਿਸੇ ਤਰ੍ਹਾਂ ਦੀ ceiling ਲਾਉਣ ਦਾ ਜਤਨ ਇਸ resolution ਰਾਹੀਂ ਨਹੀਂ ਕੀਤਾ ਗਿਆ । ਜਦੋਂ ceiling ਲਗਾਉਣੀ ਹੋਵੇਗੀ ਤਾਂ All-India basis ਉਪਰ ਕਾਨੂੰਨ ਪਾਸ ਕਰਨਾ ਪਵੇਗਾ । ਕੋਈ ਕਹਿੰਦਾ ਹੈ ਕਿ property ਵੰਡੀ ਜਾਵੇਗੀ । ਕਈ ਆਦਮੀ ਆਪਣੇ ਪੁਤਰਾਂ ਦੇ ਨਾਂ ਮਕਾਨ ਵੰਡ ਦੇਣਗੇ। ਹੋਰਨਾਂ ਸਜਣਾਂ ਨੇ ਕਿਹਾ ਹੈ ਕਿ ਮਕਾਨਾਂ ਦੀ ਤਾਮੀਰ ਰੁਕ ਜਾਵੇਗੀ । ਕਈਆਂ ਸਜਣਾਂ ਦਾ ਤੌਖਲਾ ਹੈ ਕਿ ਦਿਹਾਤੀਆਂ ਅਤੇ ਸ਼ਹਿਰੀਆਂ ਦਾ ਸਵਾਲ ਪੈਦਾ ਹੋ ਜਾਵੇਗਾ । ਮੈਂ ਅਰਜ਼ ਕਰਦਾ ਹਾਂ ਕਿ ਇਹ ਵੀ ਵਾਜਬ ਗਲ ਨਹੀਂ ਹੈ । ਸ਼ਹਿਰ ਕਿਵੇਂ ਬਣੇ ਹਨ ? ਪਿੰਡਾਂ ਦੇ ਲੋਕਾਂ ਨੇ ਹੀ ਤਾਂ ਸ਼ਹਿਰ ਬਣਾਏ ਹਨ । ਕੋਈ ਅਜ ਆ ਕੇ ਵਸ ਗਿਆ ਤੇ ਕੋਈ ਕਲ ਆ ਕੇ ਵਸ ਗਿਆ । ਕੋਈ ਦਸ ਸਾਲ ਪਹਿਲੇ ਆ ਗਿਆ ਤਾਂ ਕੋਈ 20 ਸਾਲ ਪਹਿਲੇ ਆ ਗਿਆ। ਕਿਸੇ ਦਾ ਬਾਪ ਸ਼ਹਿਰ ਵਿਚ ਆ ਗਿਆ ਤਾਂ ਕਿਸੇ ਦਾ ਬਾਬਾ ਸ਼ਹਿਰ ਵਿਚ ਆ ਗਿਆ । ਪਿੰਡਾਂ ਵਾਲਿਆਂ ਨੇ ਹੀ ਤਾਂ ਸ਼ਹਿਰਾਂ ਨੂੰ ਆਬਾਦ ਕੀਤਾ ਹੈ । ਮੈਂ ਸਮਝਦਾ ਹਾਂ ਕਿ ਉਹ ਵੀ ਸਾਡੇ ਭਾਈ ਹਨ । ਕਿਹਾ ਗਿਆ ਹੈ ਕਿ ਚੂੰਕਿ ਜ਼ਮੀਨਾਂ ਉਤੇ ceiling ਲਗਾਈ ਗਈ ਹੈ ਇਸ ਕਰਕੇ ਹੀ ਬਦਲਾ ਲੈਣ ਦੀ ਖਾਤਿਰ ਇਹ resolution ਲਿਆਂਦਾ ਗਿਆ ਹੈ । ਇਹ ਵੀ ਉਨ੍ਹਾਂ ਦੀ ਗਲਤੀ ਹੈ । ਕਿਉਂਕਿ ਪਿੰਡਾਂ ਦੀਆਂ ਜ਼ਮੀਨਾਂ ਦਾ ਇਸ ਨਾਲ ਕੋਈ ਤਅੱਲੁਕ ਨਹੀਂ ਹੈ । ਜ਼ਮੀਨਾਂ ਦਾ ਜਿਹੜਾ ਕਨੂੰਨ ਬਣਿਆ ਹੈ ਉਹ ਅਲਗ spirit ਨਾਲ ਬਣਿਆ ਹੈ, ਜਿਹੜਾ ਇਹ resolution ਪੇਸ਼ ਕੀਤਾ ਗਿਆ ਹੈ ਇਸ ਦੀ spirit ਬਿਲਕੁਲ ਅਲੱਗ ਹੈ । ਇਸ ਦੀ spirit ਇਹ ਹੈ ਕਿ ਇਸ ਨਾਲ ceiling ਨਹੀਂ ਲਗਾਉਣੀ ਹੈ । ਅਸੀਂ ceiling ਨਹੀਂ ਲਾਉਣਾ ਚਾਹੁੰਦੇ । ਆਪਣੀ ਵਰਤੋਂ ਲਈ ਜਿੰਨੀ ਵੀ property ਕਿਸੇ ਨੇ ਰਖਣੀ ਹੈ ਉਹ ਰਖ ਸਕਦਾ ਹੈ, ਉਸ ਉਤੇ ਕੋਈ ਪਾਬੰਦੀ ਨਹੀਂ ਹੈ । ਜਿਹੜੇ ਲੋਕ ਕਿਰਾਏ ਦੇ ਮਕਾਨਾਂ ਵਿਚ ਰਹਿੰਦੇ ਹਨ ਇਹ ਤਾਂ ਉਨ੍ਹਾਂ ਨੂੰ ਸਹੂਲਤ ਦੇਣ ਵਾਸਤੇ ਹੈ । ਜਿਨ੍ਹਾਂ ਦੀ ਕੋਈ ਦੁਕਾਨ ਨਹੀਂ, ਕੋਈ ਮਕਾਨ ਨਹੀਂ ਹੈ ਜੇਕਰ ਉਨ੍ਹਾਂ ਨੂੰ ਦੁਕਾਨ ਜਾਂ ਮਕਾਨ ਦੇ ਦਿਤਾ ਜਾਵੇ ਤਾਂ ਕੀ ਹਰਜ ਹੈ । ਜਿਨ੍ਹਾਂ ਕੋਲ ਬਹੁਤ ਸਾਰੀ property ਹੈ, ਜਿਨ੍ਹਾਂ ਨੂੰ ਹਜ਼ਾਰਾਂ ਰੁਪਏ ਕਿਰਾਇਆ ਆਉਂਦਾ ਹੈ ਜਾਂ ਜਿਨ੍ਹਾਂ ਦੇ ਮਕਾਨ ਅਤੇ ਦੁਕਾਨ ਖਾਲੀ ਪਏ ਹਨ ਉਨ੍ਹਾਂ ਨੇ ਇਕ ਤਰ੍ਹਾਂ ਦੀਆਂ ਜਗੀਰਾਂ ਬਣਾਈਆਂ ਹੋਈਆਂ ਹਨ । ਉਨ੍ਹਾਂ ਜਗੀਰਾਂ ਨੂੰ ਖਤਮ ਕਰਨ ਲਈ ਇਹ ਇਕ ਬੜਾ ਚੰਗਾ measure ਹੈ । ਜਿਹੜੇ ਲੋਕੀ ਕਿਰਾਏ ਦੇ ਮਕਾਨਾਂ ਵਿਚ ਰਹਿੰਦੇ ਹਨ ਉਨ੍ਹਾਂ ਨੂੰ ਮਾਲਕੇ ਮਕਾਨ ਬਣਾਉਣ ਦਾ ਇਕ ਬੜਾ ਚੰਗਾ ਸਾਧਨ ਹੈ। ਇਸ ਦੇ ਨਾਲ Socialistic Pattern of Society ਦੇ ਨਜ਼ਰੀਏ ਨੂੰ ਵੀ ਤਕਵੀਅਤ ਮਿਲਦੀ ਹੈ । ਜਿਹੜੇ ਲੋਕ ਕਹਿੰਦੇ ਹਨ ਕਿ ਸ਼ਹਿਰਾਂ ਦੀ growth ਰੁਕ ਜਾਏਗੀ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਤਰੱਕੀ ਮਕਾਨ ਬਣਨ ਨਾਲ ਨਹੀਂ ਹੋਈ, ਬੜੀਆਂ ਬੜੀਆਂ buildings ਬਣਨ ਨਾਲ ਨਹੀਂ ਹੋਈ, ਬਲਕਿ ਜਿਹੜਾ ਰੁਪਿਆ ਮਕਾਨਾਂ ਦੀ ਤਾਮੀਰ ਉਪਰ ਲਗਦਾ ਹੈ ਉਹ ਹਿੰਦੁਸਤਾਨ ਦੀ ਤਰੱਕੀ ਵਿਚ ਸਹਾਇਤਾ ਨਹੀਂ ਕਰਦਾ । ਜੇਕਰ ਇਨ੍ਹਾਂ ਚੀਜ਼ਾਂ ਉਪਰ ਰੁਪਿਆ ਲਗਣਾ ਬੰਦ ਹੋ ਜਾਵੇ ਤਾਂ ਜਿਹੜੇ ਸਰਮਾਇਦਾਰ ਹਨ ਉਹ ਆਪਣਾ ਲੱਖਾਂ ਰੁਪਿਆ ਕਢ ਕੇ industry ਉਪਰ ਲਗਾਉਣਗੇ ਅਤੇ ਕਾਰਖਾਨਿਆਂ ਉਪਰ ਲਗਾਉਣਗੇ ਜਿਸ ਨਾਲ nation ਨੂੰ ਭਾਰੀ ਫਾਇਦਾ ਹੋਵੇਗਾ । ਇਸ ਦੇ ਅਲਾਵਾ ਸਰਕਾਰ ਨੇ ਜਿਹੜਾ ਕਰਜ਼ਾ 4 ਕਰੋੜ ਰੁਪਏ ਦਾ Low Income

Group Housing Scheme ਤੇ ਥੱਲੇ ਦੇਣਾ ਹੈ ਉਹ ਬਚ ਜਾਵੇਗਾ। ਇਹੋ ਰੁਪਿਆ ਸਰਕਾਰ ਕਿਸੇ ਦੂਸਰੇ ਪਾਸੇ ਖਰਚ ਕਰ ਸਕੇਗੀ। ਕਈ ਸਜਨ ਉਠ ਕੇ ਚਲੇ ਗਏ ਹਨ, ਉਨ੍ਹਾਂ ਦੇ points ਦਾ ਜਵਾਬ ਦੇਣਾ ਚੰਗਾ ਨਹੀਂ ਲਗਦਾ। ਸਭਰਵਾਲ ਸਾਹਿਬ, ਜਲੰਧਰ ਦੇ ਰਹਿਣ ਵਾਲੇ ਹਨ। ਉਨ੍ਹਾਂ ਨੇ ਆਪਣੇ ਸ਼ਹਿਰ ਦੇ ਸਰਮਾਏਦਾਰਾਂ ਦਾ ਹੱਕ ਚੰਗਾ ਅਦਾ ਕੀਤਾ ਹੈ। ਉਹ Resolution ਤੇ ਬੋਲੇ ਨਹੀਂ ਹਨ। ਹੋਰ ਹੋਰ ਗਲਾਂ ਕਰਦੇ ਰਹੇ। ਕਨੂੰਨ ਦਾ ਹਵਾਲਾ ਦਿੰਦੇ ਰਹੇ। ਮੈਂ ਅਰਜ਼ ਕਰਦਾ ਹਾਂ ਕਿ ਇਹ ਠੀਕ ਹੈ ਕਿ ਕੁਝ ਕਾਨੂੰਨ ਕਿਰਾਏਦਾਰਾਂ ਲਈ ਹਨ। ਮਕਾਨ ਕਿਰਾਏਦਾਰਾਂ ਤੋਂ ਖਾਲੀ ਨਹੀਂ ਕਰਵਾਏ ਜਾ ਸਕਦੇ। ਪਰ ਹੁਣ ਵੀ ਤਾਂ ਕਿਰਾਏਦਾਰਾਂ ਅਤੇ ਮਾਲਕ ਮਕਾਨਾਂ ਦੇ ਬਹੁਤ ਝਗੜੇ ਹੁੰਦੇ ਰਹਿੰਦੇ ਹਨ। ਮਾਲਕ ਸਮਝਦੇ ਹਨ ਕਿ ਮਕਾਨ ਤੇ ਕਿਰਾਏਦਾਰ ਕਾਬਜ਼ ਹੈ ਇਸ ਕਰਕੇ ਉਹ ਮੁਰੰਮਤ ਨਹੀਂ ਕਰਵਾਉਂਦੇ ਅਤੇ ਕਿਰਾਏਦਾਰ ਕਹਿੰਦੇ ਹਨ ਕਿ ਪਤਾ ਨਹੀਂ ਕਲ ਹੀ ਖਾਲੀ ਕਰਨਾ ਪੈ ਜਾਵੇ ਇਸ ਕਰਕੇ ਉਹ ਵੀ ਪਰਵਾਹ ਨਹੀਂ ਕਰਦੇ। ਮਕਾਨਾਂ ਦੀ ਹਾਲਤ ਖਰਾਬ ਹੋ ਰਹੀ ਹੈ। ਕਈ ਵਾਰ ਖਾਲੀ ਕਰਵਾਉਣ ਦੇ ਮੁਕਦਮੇ ਹੁੰਦੇ ਹਨ ਅਤੇ ਕਈ ਵਾਰ ਮੁਰਮਤ ਕਰਾਉਣ ਦੇ। ਅਦਾਲਤਾਂ ਵਿਚ ਰੋਜ਼ ਮੁਕਦਮੇ ਆਉਂਦੇ ਹਨ। ਰੁਪਿਆ ਵਕੀਲਾਂ ਦੀ ਜੇਬਾਂ ਵਿਚ ਜਾ ਰਿਹਾ ਹੈ ਅਤੇ ਕਿਰਾਏਦਾਰ ਤੇ ਮਾਲਕ ਮਕਾਨ ਦੋਵੇਂ ਤਬਾਹ ਹੋ ਰਹੇ ਹਨ। ਇਸ ਲਈ ਜੇ ਕਰ ਕਿਰਾਏ-ਦਾਰਾਂ ਨੂੰ ਮਾਲਕ ਮਕਾਨ ਬਣਾ ਦਿਤਾ ਜਾਵੇਗਾ ਤਾਂ ਜਿਹੜੀ property ਖਰਾਬ ਹੋ ਰਹੀ ਹੈ ਉਹ ਬਚ ਜਾਏਗੀ। ਉਹ ਸਮਝਣਗੇ ਕਿ ਜਾਇਦਾਦ ਆਪਣੀ ਹੈ ਇਸ ਕਰਕੇ ਉਹ ਮੁਰਮਤਾਂ ਕਰਾਉਣਗੇ ਅਤੇ ਜਿਹੜੀ national wealth ਦੀ waste ਹੋ ਰਹੀ ਹੈ ਉਹ ਰੁਕ ਜਾਵੇਗੀ। ਮਕਾਨ ਗਿਰਨ ਤੋਂ ਬਚ ਜਾਣਗੇ ਅਤੇ ਤਬਾਹ ਹੋਣ ਤੋਂ ਬਚ ਜਾਣਗੇ। ਇਸ ਤੋਂ ਅਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ tenants ਵਿਚ ਤਮੀਜ਼ ਨਹੀਂ ਪੈਦਾ ਕਰਨੀ ਚਾਹੀਦੀ ਕਿ ਉਹ ਸ਼ਹਿਰੀ ਹਨ ਜਾਂ ਕਿ ਪੇਂਡੂ ਹਨ। Tenants ਦਾ ਮਸਲਾ ਹਲ ਕਰਨਾ ਚਾਹੀਦਾ ਹੈ। ਮੈਂ ਇਕ amendment ਵੀ ਦਿਤੀ ਹੈ ਕਿ ਜਿਥੇ ਪੰਜ ਗੁਣਾ ਕੀਮਤ ਰਖੀ ਗਈ ਉਹ ਥੋੜੀ ਹੈ, ਉਸ ਨੂੰ ਦਸ ਗੁਣਾ ਕਰ ਦਿਤਾ ਜਾਵੇ ਤਾਂ ਚੰਗਾ ਹੋਵੇਗਾ। ਜਿਨ੍ਹਾਂ ਨੂੰ ਤੌਖਲਾ ਹੈ ਕਿ ਕਿਰਾਏਦਾਰ ਮਕਾਨਾਂ ਦੇ ਮਾਲਕ ਬਣ ਜਾਣਗੇ ਉਨ੍ਹਾਂ ਨੂੰ ਜੇ ਕਰ ਉਸੇ ਹਿਸਾਬ ਨਾਲ ਰੁਪਿਆ ਮਿਲ ਜਾਵੇ ਜਿਸ ਹਿਸਾਬ ਨਾਲ ਉਨ੍ਹਾਂ ਨੂੰ property ਦਾ ਸੂਦ ਮਿਲਦਾ ਹੈ ਤਾਂ ਉਨ੍ਹਾਂ ਦੀ ਤਸੱਲੀ ਹੋ ਜਾਏਗੀ। ਇਕ ਹੋਰ amendment ਦਿਤੀ ਹੈ ਕਿ instalments ਦਾ period 10 ਸਾਲਾਂ ਦੀ ਥਾਂ ਤੇ 15 ਸਾਲ ਕਰ ਦਿਤਾ ਜਾਵੇ। ਮੈਂ ਉਮੀਦ ਕਰਦਾ ਹਾਂ ਕਿ mover ਸਾਹਿਬ ਮੇਰੀ amendment ਮੰਨ ਲੈਣਗੇ। ਇਨ੍ਹਾਂ ਲਫਜ਼ਾਂ ਨਾਲ ਮੈਂ ਉਨ੍ਹਾਂ ਦੇ ਮਤੇ ਦੀ ਜ਼ੋਰ ਨਾਲ ਤਾਈਦ ਕਰਦਾ ਹਾਂ।

**ਸਰਦਾਰ ਕਰਤਾਰ ਸਿੰਘ ਦੀਵਾਨਾ** (ਬਰਨਾਲਾ) : ਡਿਪਟੀ ਸਪੀਕਰ ਸਾਹਿਬ, ਜਿਹੜਾ resolution ਸਰਦਾਰ ਆਤਮਾ ਸਿੰਘ ਹੋਰੀਂ ਲਿਆਏ ਹਨ ਮੈਂ ਉਸ ਦੀ ਤਾਈਦ ਕਰਦਾ ਹਾਂ। ਇਸ Resolution ਦੇ ਹਾਊਸ ਵਿਚ ਪੇਸ਼ ਹੋਣ ਤੇ members ਨੇ ਫਰਮਾਇਆ ਹੈ ਕਿ ਜੇ ਕਰ ਇਹ ਪਾਸ ਹੋ ਗਿਆ ਅਤੇ ਇਸ ਸੰਬੰਧੀ ਕਾਨੂੰਨ ਬਣ ਗਿਆ ਤਾਂ ਨਵੇਂ ਮਕਾਨ ਬਣਨੇ ਬੰਦ ਹੋ ਜਾਣਗੇ, ਲੋਕ ਆਪਣੀਆਂ ਇਮਾਰਤਾਂ ਬਣਾਣੀਆਂ ਬੰਦ ਕਰ ਦੇਣਗੇ। ਮੇਰੇ ਦੋਸਤ ਇਹ ਗਲ ਭੁਲ ਜਾਂਦੇ ਹਨ ਕਿ ਕਾਂਗ੍ਰਸ ਦਾ ਇਹ ਪਹਿਲਾ ਅਸੂਲ

[ਸਰਦਾਰ ਕਰਤਾਰ ਸਿੰਘ ਦੀਵਾਨਾ]
ਹੈ ਕਿ ਉਪਰਲਿਆਂ ਨੂੰ ਨੀਚੇ ਲਿਆਉਣਾ ਹੈ ਅਤੇ ਨੀਚੇ ਵਾਲਿਆਂ ਨੂੰ ਉਪਰ ਚੁਕਣਾ ਹੈ। Landlordism ਨੂੰ ਖਤਮ ਕਰਨਾ ਹੈ, ਚਾਹੇ ਉਹ ਜ਼ਮੀਨਾਂ ਦੇ ਸੰਬੰਧ ਵਿਚ ਹੈ, ਚਾਹੇ ਮਕਾਨਾਂ ਦੇ ਸੰਬੰਧ ਵਿਚ ਹੈ। ਕਾਰਖਾਨੇਦਾਰੀ ਅਤੇ ਜਗੀਰਦਾਰੀ ਨੂੰ ਵੀ ਖਤਮ ਕਰਨਾ ਹੈ। ਹਿੰਦੁਸਤਾਨ ਵਿਚ ਸਮਾਨਤਾ ਕਾਇਮ ਕਰਨੀ ਹੈ। ਗ਼ਰੀਬਾਂ ਨੂੰ ਉਪਰ ਚੁਕਣਾ ਹੈ। ਇਹ Resolution ਲਿਆ ਕੇ tenants ਨੂੰ ਮਾਲਕ ਬਣਾਉਣ ਦਾ ਮਤਲਬ ਹੈ।

ਪੰਜਾਬ ਗੌਰਮਿੰਟ ਨੇ ਇਹ ਨਾਰਾ ਲਗਾਇਆ ਹੈ ਕਿ ਆਪਣੀ State ਵਿਚੋਂ ਅਜ ਦਾ ਕਨੂੰਨ ਪਾਸ ਹੋਣ ਬਾਅਦ tenants ਨੂੰ ਖਤਮ ਕਰ ਦੇਣਾ ਹੈ। ਸ਼੍ਰੀਮਾਨ ਜੀ, ਇਹ ਠੀਕ ਹੈ ਕਿ ਅਜ ਪੰਜਾਬ ਵਿਚ ਜ਼ਮੀਨ ਉਤੇ ਕੋਈ tenant ਨਹੀਂ ਰਿਹਾ ਕਿਉਂਕਿ ਉਨ੍ਹਾਂ ਨੂੰ ਮਾਲਕ ਬਣਾ ਦਿਤਾ ਗਿਆ ਹੈ ਔਰ ਜਿੱਥੇ ਜਿੱਥੇ ਜ਼ਮੀਨ ਮਿਲਦੀ ਹੈ ਮਾਲਕ ਬਣਾਇਆ ਜਾ ਰਿਹਾ ਹੈ। ਮੈਂ ਹੈਰਾਨ ਹਾਂ ਕਿ ਇਕ ਪਾਸੇ ਤਾਂ ਇਨ੍ਹਾਂ ਸਾਥੀਆਂ ਨੂੰ ਜ਼ਮੀਨ ਦੇ tenants ਨਾਲ ਇਤਨੀ ਹਮਦਰਦੀ ਹੈ ਕਿ ਕਹਿੰਦੇ ਨੇ ਉਨ੍ਹਾਂ ਨੂੰ ਮਾਲਕ ਬਣਾਓ ਤੇ ਦੂਜੇ ਪਾਸੇ ਕਿਉਂ ਨਹੀਂ ਸ਼ਹਿਰੀ tanants ਦਾ ਪਖ ਲੈਂਦੇ। ਜਿਸ ਵੇਲੇ ਮਕਾਨਾਂ ਦੇ tenants ਦਾ ਸਵਾਲ ਆਉਂਦਾ ਹੈ ਤਾਂ ਅਜੀਬ ਅਜੀਬ ਬਹਾਨੇ ਪਾਏ ਜਾਂਦੇ ਹਨ। ਕਿਹਾ ਜਾਂਦਾ ਹੈ ਕਿ ਸਾਰੀ ਤਾਮੀਰ ਬੰਦ ਹੋ ਜਾਏਗੀ, ਦਹਿਸ਼ਤ ਫੈਲ ਜਾਏਗੀ, ਇਹ ਹੋ ਜਾਏਗਾ, ਉਹ ਹੋ ਜਾਏਗਾ। (*Interruptions*) ਮੈਂ, ਪਰਧਾਨ ਜੀ, ਇਨ੍ਹਾਂ ਸਾਥੀਆਂ ਕੋਲੋਂ ਪੁਛਦਾ ਹਾਂ ਕਿ ਕੀ ਕਦੇ ਤੁਸੀਂ ਇਥੇ House ਵਿਚ Co-operative Societies ਦੇ ਹਕ ਵਿਚ ਬੋਲੇ ਹੋ। ਬਾਹਰ ਤਾਂ ਇਹ ਸਾਥੀ ਇਹ ਪ੍ਰਚਾਰ ਕਰਦੇ ਹਨ ਕਿ ਸਰਕਾਰ ਨੇ ਤੁਹਾਡੇ ਕੋਲੋਂ ਜ਼ਮੀਨਾਂ ਖੋਹ ਲਈਆਂ ਹਨ ਅਤੇ ਇਥੇ ਆਕੇ ਕੁਝ ਹੋਰ ਹੀ ਗਲਾਂ ਕਰਦੇ ਹਨ। ਮੈਂ ਆਪਣੇ Communist ਭਰਾਵਾਂ ਨੂੰ ਆਖਦਾ ਹਾਂ ਕਿ ਜੇ ਤੁਸਾਂ "ਕਿਸਾਨ ਦੀ ਜੈ" ਬੁਲਾਉਣੀ ਹੈ ਤਾਂ ਕਾਂਗਰਸ ਪਾਰਟੀ ਦਾ ਸਾਥ ਦਿਉ ਜਿਸ ਨੇ ਇਸ ਅਸੂਲ ਨੂੰ ਮੰਨ ਕੇ ਮੁਜ਼ਾਰਿਆਂ ਨੂੰ ਮਾਲਕ ਬਣਾਇਆ ਹੈ। ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਖੌਫ ਨਹੀਂ ਖਾਉ। ਸਭਨਾਂ ਨੂੰ ਚਾਹੀਦਾ ਹੈ ਕਿ ਗਰੀਬ tenants ਜਿਹੜੇ ਦੁਕਾਨਾਂ ਜਾਂ ਮਕਾਨਾਂ ਵਿਚ ਬੈਠੇ ਹੋਏ ਹਨ ਉਨ੍ਹਾਂ ਦੀ ਮਦਦ ਕਰਨ। ਉਨ੍ਹਾਂ ਨੂੰ ਮਾਲਕ ਬਣਾਉਣ ਵਿਚ ਸਹਾਇਤਾ ਕਰਨ। ਕਿਉਂ ? ਜਦੋਂ ਉਹ ਵੇਖਦੇ ਹਨ ਕਿ ਪੰਜਾਬ ਵਿਚ ਦਿਹਾਤ ਦਾ ਮੁਜ਼ਾਰਾ landlord ਦੇ ਬਰਾਬਰ ਕਰ ਦਿੱਤਾ ਗਿਆ ਹੈ ਤਾਂ ਉਹ ਚਾਹੁੰਦੇ ਹਨ ਕਿ ਸਾਨੂੰ ਵੀ ਮਕਾਨਾਂ ਦੇ ਮਾਲਕੀ ਦੇ ਹਕੂਕ ਦਿੱਤੇ ਜਾਣ।

ਇਕ ਗੱਲ ਸ਼ਰਮਾ ਜੀ ਨੇ ਕਹੀ ਕਿ ਇਹ ਕਾਨੂੰਨ ਹਿੰਦੁਸਤਾਨ ਵਿਚ ਅਜੇ ਕਿਤੇ ਹੋਰ ਨਹੀਂ ਬਣਿਆ, ਇਸ ਵਾਸਤੇ Government of India ਦੀ ਰਾਏ ਲੈਣੀ ਪੈਣੀ ਹੈ। ਜਦੋਂ ਪੈਪਸੂ ਨੇ ਪੰਜਾਬ ਵਿਚ ਮਿਲਣਾ ਸੀ ਉਦੋਂ ਵੀ ਅਸਾਂ ਸ਼ਰਮਾ ਜੀ ਨੂੰ ਕਿਹਾ ਕਿ ਅਜਿਹਾ ਕਾਨੂੰਨ ਬਣਵਾ ਲਉ ਤਾਂ ਉਨ੍ਹਾਂ ਨੇ ਕਿਹਾ ਕਿ ਨਹੀਂ, ਬਾਅਦ ਵਿਚ ਵੇਖ ਲਵਾਂਗੇ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਇਥੇ example ਕਾਇਮ ਕਰੋ। ਸਾਨੂੰ ਚਾਹੀਦਾ ਹੈ ਕਿ ਆਪਾਂ ਇਥੇ ਇਕ ਮਸਾਲ ਕਾਇਮ ਕਰੀਏ। Centre ਆਪੇ ਇਜਾਜ਼ਤ ਦੇ ਦਵੇਗਾ। ਅਸਾਂ landlords ਨੂੰ ਥੱਲੇ ਲਾਇਆ ਹੈ ਇਸ ਲਈ ਇਹ ਗਲ ਸਾਡੇ ਚੀਫ ਪਾਰਲੀਮੈਂਟਰੀ ਸੈਕਰੇਟਰੀ ਨੂੰ ਜ਼ੇਬਾ ਨਹੀਂ ਦਿੰਦੀ।

ਆਪੋਜ਼ੀਸ਼ਨ ਦੇ ਭਰਾ ਜ਼ਮੀਨ ਨੂੰ ਹੀ ਜਾਣਦੇ ਹਨ (*Interruptions*) ਜ਼ਮੀਨ ਦੀ ਬਣਤਰ ਨਹੀਂ ਜਾਣਦੇ । ਉਠ ਉਠ ਕੇ ਬੋਲਦੇ ਹਨ ਕਿ landlords ਨੇ ਜ਼ਮੀਨ ਵੇਚ ਲਈ । ਕੋਈ ਪਰਵਾਹ ਨਹੀਂ ਜੇ ਵੇਚ ਲਈ । ਜੇ ਇਹ ਗਲ ਹੈ ਤਾਂ ਅਸੀਂ ਸਨ 53 ਤੋਂ ਕਾਨੂੰਨ ਲਾਗੂ ਕਰ ਦਿਆਂਗੇ । (Laughter) ਮੇਰਾ ਮਤਲਬ ਇਹ ਹੈ ਕਿ ਜਿਹੜਾ ਬਿਲ ਬਣੇਗਾ ਉਸ ਨੂੰ ਸਨ 1953 ਤੋਂ ਲਾਗੂ ਕਰ ਦਿਆਂਗੇ । ਤੁਸੀਂ ਖਿਆਲ ਕਰੋ ਕਿ ਜੇ ਜ਼ਿਮੀਂਦਾਰਾਂ ਲਈ ਪਿਛਲੀ date ਤੋਂ ਕਾਨੂੰਨ ਲਾਗੂ ਹੋ ਸਕਦਾ ਹੈ ਤਾਂ ਮਕਾਨਾਂ ਦਾ ਵੀ ਹੋ ਸਕਦਾ ਹੈ ਤਾਕਿ ਕੋਈ ਖੋਂਛੋ-ਖਤਰਾ ਨਾ ਰਹੇ । ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੀ ਸਰਕਾਰ ਪੰਜਾਬ ਦੀ ਕਾਂਗਰਸ ਸਰਕਾਰ ਇਕ ਮਸਾਲ ਕਾਇਮ ਕਰੇ । (*Interruptions*) ਦਿਲ ਵਿਚ ਕੀ ਹੈ ਇਹ ਗਲ ਨਹੀਂ । ਸਰਦਾਰ ਆਤਮਾ ਸਿੰਘ ਦੇ ਦਿਲ ਵਿਚ ਭਾਵੇਂ ਕੁਝ ਹੋਵੇ, ਪਰ ਵੇਖਣਾ ਇਹ ਹੈ ਕਿ ਇਸ ਵੇਲੇ ਸਾਡੇ ਸਾਹਮਣੇ ਉਨ੍ਹਾਂ ਨੇ ਕੀ ਵਿਚਾਰ ਰਖਿਆ ਹੈ। ਕਿੰਨੀ ਸੋਹਣੀ ਗਲ ਇਸ ਵੇਲੇ ਉਹ House ਵਿਚ ਲਿਆਏ ਨੇ । ਮਨਿਸਟਰ ਸਾਹਿਬ ਨੂੰ ਚਾਹੀਦਾ ਹੈ ਕਿ ਉਹ ਇਸ ਗਲ ਦਾ ਯਕੀਨ ਦਵਾ ਦੇਣ ਕਿ ਇਸ Resolution ਨੂੰ ਕਾਨੂੰਨ ਦੀ ਸ਼ਕਲ ਵਿਚ ਇਥੇ ਲਿਆਉਣਗੇ ।

ਬਾਕੀ ਮੇਰੇ Communist ਭਰਾ ਤਾਂ ਬੜੇ ਤੇਜ਼ ਹਨ । ਉਹ ਤਾਂ ਅਦਾਲਤਾਂ ਦੇ ਕਮਰਿਆਂ ਨੂੰ ਵੀ ਮਕਾਨਾਂ ਦੇ ਕਮਰੇ ਸਮਝ ਲੈਂਦੇ ਹਨ । ਉਹ ਉਨ੍ਹਾਂ ਵਿਚ ਇੰਜ ਜਾਂਦੇ ਹਨ ਜਿਵੇਂ ਕਿਸੇ ਘਰ ਦੀ ਕੋਠੜੀ ਵਿਚ ਜਾ ਵੜਦੇ ਹੋਣ । (*Interruptions*) ਚਲੋ, ਸੰਗਰੂਰ ਚਲੋ, ਉਥੇ ਤੁਸੀਂ courts ਨੂੰ ਜਿਥੇ ਇਨਸਾਫ ਮਿਲਦਾ ਹੈ ਉਨ੍ਹਾਂ ਨੂੰ ਮਕਾਨ ਸਮਝ ਕੇ ਕਬਜ਼ਾ ਕਰਦੇ ਹੋ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਮਕਾਨ ਨਾ ਸਮਝੋ । ਤੁਸੀਂ ਜੇ ਇਹ ਸਮਝਦੇ ਹੋ ਕਿ ਪੰਜਾਬ ਦੀ ਗਰੀਬੀ ਨੂੰ ਦੂਰ ਕਰਨਾ ਹੈ ਤਾਂ ਸਾਡੀ ਕਾਂਗਰਸ ਸਰਕਾਰ ਗਰੀਬੀ ਨੂੰ ਦੂਰ ਕਰਨ ਲਗੀ ਹੋਈ ਹੈ, ਉਸ ਦਾ ਸਾਥ ਦਿਉ । ਜੇ ਤੁਸੀਂ ਇਹ ਸਮਝਦੇ ਹੋ ਕਿ ਜ਼ਰਈ ਇਸਲਾਹ ਅਛੀਆਂ ਨਹੀਂ ਤਾਂ ਤੁਸੀਂ ਹੋਰ ਬਿਲ ਲੈ ਆਉ, ਅਸੀਂ ਤੁਹਾਡਾ ਸਾਥ ਦਿਆਂਗੇ । ਪਰ ਇਹ ਵੀ ਯਕੀਨ ਰਖੋ ਕਿ ਇਨ੍ਹਾਂ ਮਕਾਨਾਂ ਵਾਲਿਆਂ ਕੋਲ ਮਕਾਨ ਵੀ ਨਹੀਂ ਰਹਿਣ ਦੇਣੇ । (*Interruptions*) ਮੈਨੂੰ ਸਭਰਵਾਲ ਜੀ ਤੇ ਯਕੀਨ ਸੀ ਕਿ ਉਹ ਇਸ Resolution ਦੇ ਹਕ ਵਿਚ ਬੋਲਣਗੇ ਪਰ ਇਹ ਵੀ ਦੂਜੇ ਪਾਸੇ ਵਲ ਹੀ ਚਲੇ ਗਏ । ਪਰ ਅਸੀਂ ਇਨ੍ਹਾਂ ਕੋਲ ਵੀ ਮਕਾਨ ਨਹੀਂ ਰਹਿਣ ਦੇਣੇ । ਜਿਹੜਾ ਮਕਾਨ ਤੁਸੀਂ ਟੰਡਨ ਜੀ ਦੇ ਨਾਂ ਤੇ ਕਰਾਉਗੇ ਅਸੀਂ ਝਟ ਨੋਟ ਕਰ ਲਵਾਂਗੇ । ਸਾਡੀਆਂ ਜ਼ਮੀਨਾਂ ਲਈਆਂ ਗਈਆਂ ਨੇ, ਯਕੀਨ ਰਖੋ ਕਿ ਮਕਾਨ ਵਾਲਿਆਂ ਦੇ ਮਕਾਨ ਵੀ ਨਹੀਂ ਰਹਿਣੇ । ਰਾਠੀ ਜੀ ਨੇ ਵੀ ਅਜੀਬ ਅਜੀਬ ਗਲਾਂ ਕਹੀਆਂ । ਮੈਂ ਕਹਾਂਗਾ ਛਡੋ ਇਨ੍ਹਾਂ ਚੀਜ਼ਾਂ ਨੂੰ .............. (*Interruptions*) ਇਹ ਤਾਂ ਕੋਈ ਚੰਗੀ ਗਲ ਕਰਦੇ ਹੀ ਨਹੀਂ । ਚੰਗੀ ਗਲ ਜਾਣਦੇ ਹੀ ਨਹੀਂ । ਮੈਂ ਅਰਜ਼ ਕਰਦਾ ਹਾਂ ਕਿ ਆਓ ਰਲ ਮਿਲ ਕੇ ਇਨ੍ਹਾਂ ਸਾਰਿਆਂ ਕੰਮਾਂ ਨੂੰ ਕਰੀਏ ਤੇ ਪੰਜਾਬ ਨੂੰ ਸੁਹਣਾ ਬਣਾਈਏ । ਮੈਨੂੰ ਯਕੀਨ ਹੈ ਕਿ ਜੇ ਚੌਧਰੀ ਬਲਬੀਰ ਸਿੰਘ ਅਜ ਹਾਜ਼ਰ ਹੁੰਦੇ ਤਾਂ ਜ਼ਰੂਰ ਇਸ Resolution ਨੂੰ support ਕਰਦੇ । ਉਨ੍ਹਾਂ ਨੇ ਮੰਡੀਆਂ ਦੇ ਕਾਨੂੰਨ ਵਿਚ ਵੀ ਤਕੜੀ ਉੜਾਉਣ ਲਈ ਸਾਡੀ ਮਦਦ ਕੀਤੀ ਸੀ ਤੇ ਹੁਣ ਵੀ ਜ਼ਰੂਰ ਉਨ੍ਹਾਂ ਨੇ ਅਗੇ ਆਉਣਾ ਸੀ................. (*Interruptions*)

[ਸਰਦਾਰ ਕਰਤਾਰ ਸਿੰਘ ਦੀਵਾਨਾ]
(ਘੰਟੀ) ਇਨ੍ਹਾਂ ਲਫ਼ਜ਼ਾਂ ਨਾਲ ਮੈਂ ਆਸ ਕਰਦਾ ਹਾਂ ਕਿ ਇਸ Resolution ਨੂੰ ਜ਼ਰੂਰ ਮੰਨ ਲਿਆ ਜਾਏਗਾ ।

**उद्योग मंत्री** (श्री मोहन लाल) : डिप्टी स्पीकर साहिब, जहां तक इस Resolution का ताल्लुक है mover साहिब का मंशा शहरी जायदाद के किरायादारान को कुछ तहफ्फज़ देने का है । लेकिन जहां तक मैं इस पर ग़ौर कर पाया हूँ; मैं महसूस करता हूँ कि दरअसल यह Resolution एक बहुत महदूद दायरे में आया है । मेरा अर्ज़ करने का मतलब यह है कि वह केवल एक किस्म के किरायादारान को खास हालात में कुछ तहफ्फ़ज़ देना है । वह कौन से किरायादारान हैं ? सिर्फ वे जोकि अर्सा चार साल से किसी भी शहरी जायदाद के रिहायशी किरायादारान हों । और इसमें भी जो protection यह Resolution देना चाहता है वह भी एक खास किस्म की है । वह यह कि उन को इख्तियार दिया जाए कि एक खास कीमत अदा करके वह लोग मकान खरीद सकें, उसके मालिक बन सकें । इसलिए मैं यह अर्ज़ करूँ कि जहां तक शहरी जायदाद के tenants का सवाल है, यह Resolution एक अधूरा Resolution है ।

जहां तक शहरी tenants को protection देने का सवाल है इस में कोई दो राएं नहीं हो सकतीं और न ही मैं ने दो राएं इस हाउस के अन्दर देखी हैं । हां, इस बात का नज़रिया तो मुख्तलिफ हो सकता है कि किस तरह से और किस तरह की वह protection हो । यह बात मैं ने किसी भी मेम्बर साहिब के मुंह से निकलते नहीं सुनी कि tenants को कोई protection न दी जाए । जहां तक इस असूल का ताल्लुक है, गवर्नमेंट ने बहुत देर पहले इसको माना । यह tenants को protection देने वाली बात दरअसल partition के बाद ही शुरू हो गई थी । लिहाज़ा सन् 1949 में East Punjab Urban Rent Restrictions Act पास हुआ । उसी वक्त ही यह बात महसूस की गई कि शहरी जायदाद के tenants पर किसी बहाने से किराया की बढ़ौतरी न की जा सके । अथवा उन को बेदखल न किया जाए । इस कानून से यह दोनों चीज़ें कदरे कम हुईं लेकिन अभी मौजूद हैं, फिर भी extensive scale पर नहीं । इस से इनकार नहीं किया जा सकता कि अभी पगड़ी ली और दी जाती है और नाजायज़ ढंग से किरायेदारों को निकालने के लिए बहाने किये जाते हैं । अभी सभरवाल जी ने कहा था और Rent Control Act का ज़िक्र किया था और बताया था कि किस तरह से evictions होती हैं और नाजायज़ बेदखलियां होती हैं । उन को रोकने के लिए चाहे यह कानून मौजूद है लेकिन फिर भी इस की evasion होती है । यह ठीक है इस से इनकार नहीं किया जा सकता कि इस का evasion कर के ज़्यादा किराया चारज किया जाता है और इसी तरह से बेदखलियां भी होती हैं । लेकिन जहां तक सिद्धांत का सवाल है rent को control करने के लिए हमारी सरकार ने एक असूल बना रखा हुआ है और वह यह है कि 1939 में जो rent किसी जायदाद का था वह basic rent माना गया था । 1939 में War से पहले जो किसी जायदाद का किराया था उस rent को बेसिक rent मान कर उस में बढ़ौतरी नहीं हो सकती । हां कुछ फीसदी कुछ खास हालात में बढ़ाना माना गया क्योंकि मुख्तलिफ

हालात में कुछ फीसदी बढ़ौतरी की provision इस Act में है। लेकिन आप ने यह देखा होगा कि 1939 में war से पहले जो rent था वही मुनासिब rent समझा गया और यह Act उस rent के basis पर बनाया गया था। यह Urban Rent Control Act, 1949 है जिस में दस साल पहले के rent को basic rent माना गया था, तो यह कहना कि गवर्नमेंट ने जहां तक शहरी जायदाद का सवाल है और जहां तक शहरी जायदाद में रहने वाले किरायेदारों का सवाल है उन की तरफ़ ध्यान नहीं दिया यह ग़लत बात है। गवर्नमेंट ने ध्यान दिया और शुरू से दिया और कब से दिया यह बात बिल्कुल वाजेह और साफ़ है कि इस ने जो Act 1949 में बनाया उस में भी 1939 के किराये को basis माना गया। लेकिन इस बात के बावजूद हम मानते हैं कि उस Act में कुछ कमज़ोरियां हैं और उन को रफा करना और दूर करना हमारा फ़र्ज़ है। जिस ढंग से उस Act की clauses का evasion होता है ऐसी कमज़ोरियों को plug up करना यह गवर्नमेंट का फर्ज़ हो जाता है और उसे करने के लिए जो कदम हमें उठाने पड़े वे हमें उठाने चाहिएं। यहां पर बार बार बहुत से मेम्बर साहिबान की तरफ से यह बतलाया गया है कि हम socialist pattern की तरफ जा रहे हैं। हम ने यह फ़ैसला किया और उस सिद्धांत को सामने रखते हुए जो शहरी और देहाती का फ़र्क है जहां तक कि मालिक मकानों और उन मकानों में रहने वाले किरायेदारों और मालिक ज़मीन और मुज़ारों में फर्क है उस को दूर करना चाहिए। यह यहां पर argument दिया गया है। मुझे इस बात के लिये बहुत अफसोस है कि इस मसले पर शहरी और देहाती का सवाल उठाना कतई तौर पर गैर-ज़रूरी है और यह इस लिये गैर-ज़रूरी है क्योंकि जब हम यह मानते हैं कि socialist pattern हम ने कायम करना है तो उस में कहां आता है कि यह फ़र्क हम ने शहरों में कम करना है और देहातों में नहीं करना या देश के एक खित्ते में करना है और दूसरे में नहीं करना या शहर के या गांव के किसी एक तबके में करना है और दूसरे तबके में नहीं करना। यह तो सब जगह करना है और इस तरह से हमारे सामने शहर और देहात का सवाल पैदा ही नहीं होता। और सिद्धांत के तौर पर यह ठीक है कि जहां जहां भी ना बराबरी है, जहां जहां भी diparity है, ज़मीन की हो मकानों की हो या किसी किस्म की भी हो, सामाजिक हो, आर्थिक हो, कोई भी हो, उन disparities को दूर करना हमारा फर्ज है और यह हमारा सिद्धांत है और उसी पर हम चलते जायेंगे। एक बात और है और वह यह कि हमें अपने विधान के मातहत काम करना होगा और ऐसा कोई कदम नहीं उठाया जा सकता जो हमारे विधान के अनुकूल न हो।

यह भी आप जानते हैं कि unearned income के मुताल्लिक हमारा क्या नजरिया है और उस की detail में मैं इस वक्त नहीं जाना चाहता। यह मैं ने सिद्धांत के तौर पर बता दिया है। इस वक्त मैं इस की तफसील में नहीं जाना चाहता बल्कि यही कहना चाहता हूं कि सिद्धांत के तौर पर unearned income चाहे वह शहरी जायदाद से हो रही हो या कि देहाती जायदाद से उस सब के लिये हमारा एक ही नजरिया है। हम ने जब socialism का सिद्धांत अपनाया हुआ है तो इस का किसी पहलू से भी ताल्लुक हो हम इस के मुताबिक चलना चाहते हैं। इस सिलसिले में मैं कुछ ज़्यादा तफ़सील में नहीं जाना चाहता।

[उद्योग मंत्री]

लेकिन यहां urban income के मुताल्लिक भी कुछ जिक्र हुआ है। इस के बारे में मेरी राय तो देने की आवश्यकता नहीं रह जाती है जबकि हाल ही में हमारे देश के प्रधान मंत्री पंडित जवाहर लाल जी ने इस के मुताल्लिक एक बयान parliament में दिया था। मैं सिर्फ वही मेम्बर साहिबान की वाकफियत के लिए दोहरा देता हूं। उस दिन की proceeding जो 23 February, 1959, की Hindustan Times में छपी हुई है वह मैं यहां पढ़ देता हूं–

> "A clear cut enunciation of the Government's attitude to imposing a ceiling on urban income was given by the Prime Minister in the Lok Sabha today. He said that the demand for a ceiling on urban income simultaneously with that on land was an objective with which there could be no disagreement. Normally speaking, there should be no discrimination between rural income and urban income but the method by which a ceiling on urban income could be enforced was not easy. Mr. Nehru declared that while aiming at progressively less discrimination no one would like the production apparatus of the Society to suffer. The Prime Minister, however, did not rule out the possibility of imposing a ceiling on urban income. This matter was being examined from time to time. "I personally consider that a ceiling as such is not feasible but a reduction of income to bring it into some ideological ceiling is possible. One can always try that but to say thus far and no further is not possible without doing some injury" he said."

तो इस के बाद मेरे लिए कुछ और कहना या और इस से ज्यादा तफसील में जाना कतई तौर पर गैर जरूरी हो जाता है। जहां तक पंजाब का ताल्लुक है या यहां की Congress Legislature Party का ताल्लुक है जिस के बारे अभी यहां इस resolution के mover साहिब ने भी हवाला दिया था, वह बात ठीक है। 59 मैम्बर साहिबान की तरफ से दस्तखत हो कर बिल्कुल ऐसे ही एक resolution का notice आया था और यह बात भी आप को पता है कि हमारी State Congress Legislature Party में यहां पर इस बात के लिए consideration हुआ और हम कुछ फैसले पर पहुंचे और मुझे इस बात के बतलाने में कोई झिझक नहीं कि गवर्नमेंट ने इस के लिए एक असूल भी बना लिया था और एक tentative बिल भी तैयार किया और उस बिल को जब हमारे Law Department ने देखा तो उसे उस में कुछ constitutional difficulties महसूस हुईं। यहां पर कुछ मैम्बर साहिबान ने कुछ Articles of the constitution का हवाला दिया है। जिन Articles का हवाला उन्होंने दिया है और उन से जो कुछ साबत करने की कोशिश की है मैं इस बात में नहीं जाना चाहता कि इस में कितना वज़न है और कितना वज़न नहीं है लेकिन मैं यही अर्ज़ करना चाहता हूं कि जहां तक हमारे Law Department का ताल्लुक है उसने इस में कुछ Constitional दिक्कतें महसूस कीं और इस बारे में मशवरा लेने के लिये और clear cut policy बनाने के लिए Government of India की Ministry of Law को reference किया हुआ है। अभी तक हमें वहां से कोई clear cut guidance नहीं मिली है। यह हमारी reference Government of India के पास है। एक यह भी बात है, गो मैं बहुत

6.00 P.M.

यकीन के साथ तो नहीं कह सकता कि कानूनन उस Bill की क्या position होगी मगर शायद हमें उस के लिए राष्ट्रपति की मंजूरी भी लेनी पड़े। यह सारी बातें Law Ministry examine

कर रही है। तो मैं अर्ज़ करना चाहता हूँ कि इसी के मुताबिक जो हम ने बिल बनाया है वह Government of India के पास भेजा हुआ है। बाकी जहां तक इस Resolution और हमारे Bill का ताल्लुक है, मुझे यह Resolution कुछ अधूरा मालूम होता है। आप के सामने जो बिल लाया जायगा उस में इसकी सब कमज़ोरियां, खामियां दूर की जा चुकी होंगी। कई मैम्बर साहिबान ने, जैसे पंडित रामकिशन भड़ोलिया ने कहा था कि ऐसे भी cases हो सकते हैं जिन को exempt करना ज़रूरी हो। किस को exempt करना चाहिए इस के मुताल्लिक मैं कोई राए नहीं देना चाहता। मगर exemption के काबिल cases हो सकते हैं। एक और ज़रूरी बात जिस का ज़िक्र इस Resolution में नहीं किया गया यह है कि जिस तरह आप ने land laws में यह बात अपने सामने रखी थी और एक किस्म की indirect ceiling मुकर्रर की थी कि कोई मालिक ज़मीन 30 एकड़ से ज्यादा ज़मीन अपने पास नहीं रख सकता। क्या ऐसी ही कोई बात इस case में भी मुनासिब न होगी। जब यह चीज़ enact हो तो इस बात पर भी विचार करना होगा। गवर्नमेंट के सामने उस बिल में यह बात थी। आप के सामने वह बिल तो आयेगा ही मगर यह कानूनी दिक्कत हो सकती है, जैसे सभ्रावल साहिब ने कहा था, कि क्या वह public purpose होगा अगर आप कानून के ज़रिए से एक person की जायदाद दूसरे person को देना चाहते हैं। मैं नहीं कहता कि इस के मुताल्लिक कानूनी position क्या है। इस बारे में मुख्तलिफ views हैं। मैं अपना view अब यहां नहीं रखना चाहता। तो दिक्कत हो सकती है। जैसे मैं ने अर्ज़ किया कि दो पहलू हैं इस चीज के, एक तो यह कि क्या Land Tenure Act की तरह इसमें भी कोई ceiling मुकर्रर करनी चाहिए या नहीं। तो मैं ने इस बारे बताया कि गवर्नमेंट का विचार है कि ऐसी ceiling मुकर्रर करनी मुनासिब होगी। यह मैं नहीं कह सकता कि इस बात के physical aspects क्या हों या यह किस हिसाब से की जाए। दूसरी जो बात है, मैं अपनी तरफ़ से कोई argument न देते हुए यह बताना चाहता हूं कि यह argument इस क खिलाफ़ दी जा सकती है कि इस Resolution में कुछ contradiction दिखाई देती है। वह इस तरह है। Mover साहिब ने इस Resolution में मांग की है कि 5 साल के किराए को ही उस जायदाद की कीमत मुकर्रर कर दें और उसकी अदायगी हो 10 annual instalments में। एक मिसाल लीजिए। अगर एक मकान का किराया साल का 100 रुपया है तो उस की कीमत इस हिसाब से 500 रुपए मुकर्रर की जायगी और यह अदा होगी 10 साल में यानी मालिक मकान को साल के 50 रुपए मिलेंगे यानी अगर वह किरायेदार रहे तब तो मालिक मकान को 100 रुपए साल का मिलेगा लेकिन अगर mover साहिब का Resolution मान लिया जाए तो सिर्फ 50 रुपए साल के मिलेंगे यानी किराए का 50 प्रतिशत। अब इस में कितना इन्साफ है इस में मैं नहीं जाना चाहता। (*Interruptions*) मैं ने तो बात एक argument के तौर पर कही (*Interruptions*)

एक और बहुत मुनासिब बात जिस का ज़िक्र कुछ मैम्बर साहिबान की तरफ से किया गया वह यह थी कि आप ने जब इसी किस्म का Resolution पहले discuss किया था तो उस

[उद्योग मंत्री]

से मकानों वगैरह की construction पर असर हुआ था और आज आप ने फिर discussion की है तो इस का भी construction पर असर पड़ेगा । इस बात में ज़ाहरा तौर पर वज़न दिखाई देता है । यह बात भी ठीक है कि हमारे यहां housing problem है । इस problem की तरफ न सि.र्फ Centre बल्कि तमाम States का भी ध्यान है और houses की construction हो रही है । उस में किसी किस्म की रुकावट नहीं पड़नी चाहिए । इसीलिए हम आज धड़ाधड़ कर्ज़े दे रहे हैं । इस के लिए low-income Housing Scheme है और दूसरी भी schemes हैं । तो मतलब साफ है कि यहां नए houses की बहुत गुंजायश है । यह भी मुनासिब तौर पर महसूस किया गया कि अगर हम कोई ऐसा कानून पास करेंगे या इस किस्म का resolution पास किया गया तो इस का असर खास तौर पर चण्डीगढ़ की construction पर पड़ेगा । इस के मुताल्लिक, इस वक्त मैं इतना ही अर्ज़ करना चाहता हूं कि गवर्नमेंट नहीं चाहती कि आयंदा जो construction होने वाली है उस में किसी किस्म की रुकावट पड़े । Formally तो ऐसी कोई बात discuss नहीं हुई और न ही ऐसी legislation लाने के मुताल्लिक कोई फैसला हुआ है, लेकिन मैं अपने Chief Minister और colleagues का मन जानता हूँ और उस की बिना पर यकीन के साथ कह सकता हूँ कि जहां तक चण्डीगढ़ का ताल्लुक है, मुझे विश्वास है कि अगर कभी ऐसा कानून बनाया जायगा तो चण्डीगढ़ को उस से exempt किया जायेगा । यह भी मेरा इस वक्त का अंदाज़ा है और मुझे विश्वास है कि जब कोई ऐसा कानून बनाया जायेगा तो नये बनने वाले मकानों का भी इस में ख्याल रखा जायेगा । हम ने एक proviso exemption देने के लिए भी दिया है जिस पर कि हम विचार करेंगे । इस वक्त मैं वाज़ेह तौर पर कोई commitment नहीं कर सकता । मगर जो यहां पर ख्यालात ज़ाहिर किये गये हैं उन का हमारे constrution पर किसी किसम का असर न पड़े । इसलिए मैं ने यह कहना मुनासिब समझा है कि जिस वक्त भी कोई ऐसा कानून लाया जावेगा उस वक्त इस के मुताल्लिक मुनासिब ख्याल किया जायेगा। इन हालात में मैं अर्ज़ करना चाहता हूं कि mover साहिब ने जो Resolution move किया है वह इसे वापस ले लें । मैं अर्ज़ करूं कि यह चीज़ Government के पहले से ही ध्यान में है । साल पहले Government ने informal तौर पर बिल बना कर Government of India के पास भेजा हुआ है । जब वहां से वापस आयेगा वह आपके सामने रखा जायेगा । मैं mover साहिब से आशा रखता हूं कि वह इस Resolution को press नहीं करेंगे और इस को वापस लेंगे ।

ਸਰਦਾਰ ਆਤਮਾ ਸਿੰਘ (ਸੁਲਤਾਨਪੁਰ) : ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਜਿਸ ਮਸਲੇ ਨੂੰ ਹੱਲ ਕਰਨ ਲਈ ਮਤਾ ਪੇਸ਼ ਕੀਤਾ ਹੈ ਸਰਕਾਰ ਇਸ ਤੇ ਕਾਰਵਾਈ ਕਰ ਰਹੀ ਹੈ ਅਤੇ ਇਸ ਬਾਰੇ ਇਕ ਬਿਲ ਬਣਾ ਕੇ ਭਾਰਤ ਸਰਕਾਰ ਨੂੰ ਭੇਜਿਆ ਹੈ । ਉਨ੍ਹਾਂ ਦੇ ਯਕੀਨ ਦਿਲਾਉਣ ਤੇ ਮੈਂ ਆਪਣੇ ਮਤੇ ਨੂੰ ਵਾਪਸ ਲੈਂਦਾ ਹਾਂ ।

**Mr. Deputy Speaker :** Question is—

This Assembly recommends to the Government to take suitable steps to enable those tenants of urban property who have been in possession thereof for

